# ਦਾਦੀ ਜੀ ਨੇ ਸੁਣਾਈ ਹੱਡ ਬੀਤੀ ਵਾਰਤਾ

*—ਸਾਧੂ ਸਿੰਘ ਕਿਸਾਨ*

ਅੱਠਾਂ ਪੀੜੀਆਂ ਤੋਂ ਇਕਲਾਪਾ ਹੰਢਾ ਰਹੇ ਪ੍ਰਵਾਰ ਦੇ, ਵਡ ਪ੍ਰਵਾਰੇ ਸਾਡੇ ਦਾਦੀ ਜੀ; ਪੰਜ ਪੋਤੀਆਂ ਚਾਰ ਪੋਤਿਆਂ ਅਨੇਕਾਂ ਪੜੋਤੇ ਪੜੋਤੀਆਂ ਦੇ ਵਡੇਰੇ ਸਾਡੇ ਦਾਦੀ ਜੀ; ਵੱਡੇ ਪ੍ਰਵਾਰ ਦੋ ਦਰਜਨਾਂ ਛੋਟੇ ਸ੍ਰੀਰ ਪੌਣੇ ਪੰਜ ਫੁੱਟ ਵਾਲੇ ਸਾਡੇ ਦਾਦੀ ਜੀ; ੧੮ ਸਾਲ ਕੁਆਰ ੩੯ ਸਾਲ ਸੁਹਾਗ ੩੮ ਸਾਲ ਬਿਹਾਗ ਹੰਢਾਣ ਵਾਲੇ ਸਾਡੇ ਦਾਦੀ ਜੀ; ਛੋਟੀ ਉਮਰ ੧੮ ਵਰ੍ਹੇ ਵਡੀ ਮਾਲਕੀ ੧੭੫ ਕਿੱਲੇ ਦੇ ਅੱਖੜ ਮਾਲਕ ਪਿਓ ਮਹਿਟਰ ਪੁੱਤਰ ਨੂੰ ਸੁੱਘੜ ਬਨਾਣ ਵਾਲੇ ਸੁਘੜ ਮਾਤਾ-ਸਾਡੇ ਦਾਦੀ ਜੀ।...



ਸਾਧੂ ਸਿੰਘ ਕਿਸਾਨ

ਤਿੰਨ ਭੈਣਾਂ ਦੇ ਇਕ ਭਰਾ ਨੂੰ ਤਿੰਨ ਵਾਰ ਪ੍ਰਨਾਣ ਵਾਲੇ ਸਾਡੇ ਦਾਦੀ ਜੀ; ਹੁਨਾਲ ਸਿਆਲ ਬੁੱਕਲ ਵਿਚ ਬਿਠਾਲ-ਸਾਖੀਆਂ ਸੁਨਾਣ ਵਾਲੇ ਸਾਡੇ ਦਾਦੀ ਜੀ; ਕਦੀ ਹੱਡ-ਬੀਤੀਆਂ ਕਦੀ ਜੱਗ-ਬੀਤੀਆਂ ਦੇ ਬਖਾਣ ਵਾਲੇ ਸਾਡੇ ਦਾਦੀ ਜੀ ਅੱਜ ਹੱਡ ਬੀਤੀ ਦੀ ਵਾਰੀ ਸੀ ਤਾਂ ਗੱਲ ਏਥੋਂ ਸ਼ੁਰੂ ਕੀਤੀ ਸਾਡੇ ਦਾਦੀ ਜੀ।

ਇਕ ਵਾਰ ਤੁਹਾਡੇ ਪੜਦਾਦਾ ਜੀ (ਵਹਿਮੀ, ਜੀ ਦੇ ਦਾਦਾ ਸੰਤ ਦਿਆਲ ਸਿੰਘ ਜੀ) ਨੇ ਕਈ ਪਿੰਡਾਂ ਗੁਰੂ ਚੱਕ, ਉੱਗੂ ਚੱਕ ਦੇਸਰਾਜ ਦਾ ਚੱਕ, ਹਿੰਦੂ ਚੱਕ ਦੇ ਨਾਮਧਾਰੀਆਂ ਨੂੰ ਮਿਲ ਕੇ ਆਖਿਆ—ਗੁਰੂ ਹਰੀ ਸਿੰਘ ਜੀ ਘਰ ਏਡੇ ਪ੍ਰਤਾਪ ਵਾਲਾ ਸਾਹਿਬਜ਼ਾਦਾ* ਜਨਮਿਆ ਏ ਜਿਦ੍ਹੇ ਕਰ ਕੇ ਗੁਰ ਦਰਸ਼ਨਾਂ ਦੀ ਬੜੀ ਖੁਲ੍ਹ ਹੋ ਗਈ ਏ। ਚਲੋ! ਦਰਸ਼ਨ ਕਰ ਆਵੀਏ! ਸਲਾਹੀਂ ਕਰਦਿਆਂ ਦੋ ਮਹੀਨੇ ਬੀਤ ਗਏ। ਵੀਹ ਬਾਈ ਸਿੱਖ ਦਸ ਬਾਰਾਂ ਇਸਤਰੀਆਂ ਤਿਆਰ ਹੋ ਗਏ। ਦਿਨ ਮਿਥ ਕੇ ਸਾਰੇ ਹਿੰਦੂ ਚੱਕ ਆ ਗਏ। ਏਥੇ ਬੈਠ ਕੇ ਸੋਚਿਆ ਤਿੰਨ ਟੋਲੀਆਂ ਬਣ ਕੇ ਚੱਲੀਏ। ਸਾਰਿਆਂ ਨੂੰ ਪੁਲਿਸ ਪ੍ਰੇਸ਼ਾਨ ਕਰੇਗੀ। ਇਕ ਟੋਲੀ ਕੁਝਰਾਂਵਾਲਿਓ ਰੇਲ ਤੇ ਚੜ੍ਹੇ ਇਕ 'ਥੇੜੀ ਸਾਂਸੀ' ਅਤੇ ਤੀਜੀ 'ਕਾਮੋਕਿਆਂ', ਦੇ ਸਟੇਸ਼ਨ ਤੋਂ ਜਾ ਚੜ੍ਹੇ। ਗੱਡੀ ਇਕ ਵਿਚ ਹੀ ਸਾਰਿਆਂ ਚੜ੍ਹਨਾ ਹੈ ਪਰ ਵੱਖੋ ਵੱਖਰੇ ਡੱਬਿਆਂ ਵਿਚ ਬੈਠਣਾ ਹੈ। ਲਾਹੌਰ ਗੱਡੀ ਬਦਲਣੀ ਪੈਂਦੀ, ਓਥੇ ਸਾਰੇ ਕੱਠੇ ਹੋ ਕੇ ਅੱਗੋਂ ਫਿਰ ਅੱਡੋ ਅੱਡ ਬਹਿਣਾ। ਲਾਹੌਰੋਂ ਟਿਕਟਾਂ ਲੁਧਿਆਣੇ ਦੀਆਂ ਲੈਣੀਆਂ ਅਗੋਂ ਫਿਰ ਵੇਖਾਂਗੇ ਤਾਂਗੇ ਮਿਲਦੇ ਨੇ ਕਿ ਗੱਡੀ ਤੇ ਜਾਣਾ ਏਂ। ਨੌਜਵਾਨ ਪੱਗਾਂ ਟੇਢੀਆਂ ਕਰ ਲੈਣ, ਕਈ ਜਣੇ ਚਾਦਰੇ ਵੀ ਬੰਨ੍ਹ ਲੈਣ। ਬੀਬੀਆਂ ਰੰਗਲੇ ਸੂਟ ਪਾ ਕੇ ਚੱਲਣ ਚਿੱਟੇ ਉਥੇ ਜਾ ਕੇ ਪਾ ਲੈਣ।

ਸਾਹਨੇਵਾਲ ਤਕ ਸਭ ਠੀਕ ਚਲਿਆ। ਸਟੇਸ਼ਨ ਤੇ ਪੁਲਿਸ ਫਿਰਦੀ ਵੇਖਕੇ ਸਾਰੇ ਇੱਕੜ ਦੁੱਕੜ ਹੋ ਕੇ ਨਿਕਲੇ। ਕੁਹਾੜੀਏ ਆ ਕੇ ਸਾਰੇ ਇਕੱਠੇ ਹੋ ਗਏ। ਮੇਰੇ ਤੋਂ ਵਾਹਵਾ ਵੱਡੀ ਭੈਣ ਜੀਤੋ ਨੇ ਆਖਿਆ, ਬੇਬੇ ਜੀ! ਕੁਹਾੜੀਏ, ਨਹੀਂ ਪਿੰਡ ਦਾ ਨਾਂ 'ਕੁਹਾੜਾ' ਹੈ। ਦਾਦੀ ਜੀ ਆਖਿਆ—ਚਲ ਚੰਗਾ 'ਕੁਹਾੜਾਈ' ਹੋਇਗਾ ਅੱਧੀ ਸਦੀ ਹੋਂਦੀ ਪਈ ਏ ਇਸ ਗੱਲ ਨੂੰ ਚੇਤਾ ਕਿਹੜਾ ਰਹਿੰਦਾ ਏ। ਉਥੋਂ ਹੀਰ ਕੇ (ਹੀਰਾਂ) ਗਏ। ਪਿੰਡ ਜਿਹਾ ਲੰਘ ਕੇ ਇਕ ਖੂਹ ਤੇ ਬੈਠ ਕੇ ਨਾਲ ਆਂਦਾ ਹੋਇਆ ਖਾਣ ਪੀਣ ਕੀਤਾ।

ਸੋਚਿਆ ਰਾਤ ਚਾਨਣੀ ਏ ਮੌਸਮ ਚੰਗਾ ਏ ਕਿਸੇ ਪੱਧਰੇ ਜਹੇ ਟਿੱਬੇ ਤੇ ਰਾਤ ਕੱਟ ਲਈਏ। ਸਾਫ ਥਾਂ ਵੇਖ ਕੇ ਚਾਦਰਾਂ ਵਿਛਾ ਈ ਰਹੇ ਸਾਂ ਕਿ ਇਕ ਉੱਚਾ ਲੰਮਾ ਨਾਮਧਾਰੀ ਸਿੰਘ ਕਿਤੋਂ ਆ ਗਿਆ। ਕਹਿੰਦਾ ਸੰਤ ਦਿਆਲ ਸਿੰਘ ਜੀ! ਮੈਨੂੰ ਗੁਰੂ ਹਰੀ ਸਿੰਘ ਜੀ ਭੇਜਿਆ ਏ, ਏਥੇ ਬਿਸਰਾਮ ਨਾ ਕਰੋ। ਏਧਰ ਪੁਲਿਸ ਵਾਲੇ ਗੇੜਾ ਮਾਰਦੇ ਨੇ ਪ੍ਰੇਸ਼ਾਨ ਕਰਨਗੇ। ਵਲਾ ਪਾ ਕੇ ਕੂੰਮ ਕਾਂਮ (ਕੂਮ ਕਲਾਂ) ਵਾਲੇ ਪਾਸੇ ਚਲੇ ਜਾਓ। ਸੂਰਜ ਚੜ੍ਹੇ ਤੋਂ ਪਹਿਲਾਂ ਆ ਕੇ ਨਿਮਸਕਾਰ ਕਰ ਲੈਣੀ।

ਸਫ਼ਰ ਦੇ ਭੰਨੇ ਹੋਏ ਸਾਂ। ਜੀ ਕਰੇ ਹੁਣੇ ਸੌਂ ਜਾਈਏ ਪਰ ਮਜਬੂਰਨ ਅਗਲੇ ਪਿੰਡ ਵੱਲ ਜਾਣਾ ਪਿਆ। ਨਾਲੇ ਆਪਸ ਵਿਚ ਗੱਲਾਂ ਕਰਨ ਲਗ ਪਏ ਗੁਰੂ ਜੀ ਨੂੰ ਸਾਡੇ ਆਉਣ ਬਾਰੇ ਕਿਵੇਂ ਪਤਾ ਲੱਗਾ ਹੋਵੇ। ਰਾਈਆਂ ਪਿੰਡ ਦੇ ਕੋਲੋਂ ਦੀ ਲੰਘ ਕੇ ਕੂੰਮ ਕਾਮ ਦੇ ਟਿੱਬਿਆਂ ਤੇ ਜਾ ਸੁੱਤੇ।

ਇੰਜ ਲੱਗਿਆ ਜਿਵੇਂ ਹੁਣੇਂ ਈ ਸੁੱਤੇ ਸਾਂ, ਵਾਜਾਂ ਪੈਣ ਲੱਗ ਪਈਆਂ ਜਾਗੋ ਬਾਈ ਅੰਮ੍ਰਿਤ ਵੇਲਾ ਹੋ ਗਿਐ। ਖੂਹ ਗੇੜ ਕੇ ਵਾਰੀ ਨਾਲ ਇਸ਼ਨਾਨ ਕਰ ਲਓ! ਚਾਰ ਪੰਜ ਤਗੜੇ ਜਣੇ ਖੂਹ ਗੇੜਨ ਲੱਗ ਪਏ। ਸਾਰਿਆਂ ਇਸ਼ਨਾਨ ਕਰ ਲਿਆ ਤੱਦ ਨੂੰ ਲੋ ਲਗਣੀ ਸ਼ੁਰੂ ਹੋ ਗਈ। ਜਾਂ ਵੇਖਿਆ ਤਾਂ ਭੈਣੀ ਸਾਹਿਬ ਦੇ ਅਸਲੋਂ ਨੇੜੇ ਪੁੱਜੇ ਪਏ ਆਂ। ਅਰਦਾਸ ਕੀਤੀ ਹੇ ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਗੁਰੂਘਰ ਦੇ ਤੇ ਸਾਹਿਬਜ਼ਾਦਾ ਜੀ ਦੇ ਸੁੰਦਰ ਤੇ ਸੁਖੱਲੇ ਦਰਸ਼ਨ ਹੋਣ। ਅਰਜ਼ ਮਨਜ਼ੂਰ ਹੋ ਗਈ।

ਜਦੋਂ ਦਰਸ਼ਨੀ ਡਿਓੜੀ ਨੇੜੇ ਗਏ ਤਾਂ ਓਹ ਰਾਤ ਵਾਲਾ ਸਿੰਘ ਫਿਰਦਾ ਨਜ਼ਰ ਆਇਆ। ਪੁਲਸੀਏ ਥੋੜਾ ਪਰ੍ਹਾਂ ਜਹੇ

* ਸਤਿਗੁਰੂ ਪ੍ਰਤਾਪ ਸਿੰਘ ਜੀ

ਘੂਕ ਸੁੱਤੇ ਪਏ ਦਿੱਸਿ। ਡਿਓੜ੍ਹੀ ਦੀ ਸਰਦਲ ਤੇ ਮੱਥਾ ਟੇਕਿਆ ਤਾਂ ਓਹ ਸੰਤ ਜੀ ਕਹਿਣ ਲੱਗਾ ਦਬਾ-ਦਬ ਅੰਦਰ ਚਲੇ ਜਾਓ! ਗੁਰੂ ਹਰੀ ਸਿੰਘ ਜੀ ਤੁਹਾਨੂੰ ਈ ਉਡਕਦੇ ਪਏ ਨੇ। ਸਾਰਿਆਂ ਬੜੇ ਚਾਅ ਨਾਲ ਅੰਦਰ ਜਾ ਕੇ ਵੇਖਿਆ ਗੁਰੂ ਜੀ ਚੌਕੜਾ ਮਾਰ ਕੇ ਬੈਠੇ ਮਾਲਾ ਫੇਰਦੇ ਪਏ ਨੇ। ਸਾਨੂੰ ਵੇਖ ਬੜੇ ਖ਼ੁਸ਼ ਹੋ ਕੇ ਬੋਲਾ ਕੀਤਾ-ਧੰਨ ਸਤਿਗੁਰੂ ਰਾਮ ਸਿੰਘ ਜੀ ਧੰਨ ਸਾਧ ਸੰਗਤ ਜਿਸ ਅੰਮ੍ਰਿਤ ਵੇਲੇ ਦਰਸ਼ਨ ਦੇਣ ਦੀ ਕਿਰਪਾ ਕੀਤੀ ਹੈ। ਦਿਆਲ ਸਿੰਘ ਜੀ ਦੱਸਿਓ! ਰਸਤੇ ਵਿਚ ਕੋਈ ਮੁਸ਼ਕਿਲ ਤੇ ਨਹੀਂ ਪੇਸ਼ ਆਈ। ਆਗੂਆਂ ਅਰਜ਼ ਕੀਤੀ—ਗਰੀਬ ਨਿਵਾਜ਼ ਜੀ ਆਪ ਜੀ ਦੀ ਕਿਰਪਾ ਨਾਲ ਬੜੇ ਸੌਖੇ ਪਹੁੰਚ ਗਏ ਆਂ। ਹੁਕਮ ਹੋਇਆ ਥੋੜਾ ਚਿਰ ਆਸਾ ਦੀ ਵਾਰ ਦਾ ਕੀਰਤਨ ਸੁਣ ਲਓ! ਫਿਰ ਜਲ ਪਾਣੀ ਤਿਆਰ ਹੋ ਜਾਇਗਾ ਤਾਂ ਛਕ ਲਿਓ!

ਇਕ ਰਬਾਬੀ ਬੜੀ ਮਸਤੀ ਨਾਲ ਕੀਰਤਨ ਕਰੀ ਜਾ ਰਿਹਾ ਸੀ। ਨਾਲ ਇਕ ਮਾੜੂਆ ਜਿਹਾ ਜੋੜੀ ਵਜਾਂਦਾ ਪਿਆ ਸੀ। ਸਾਡੇ ਦਿਲਾਂ 'ਚ ਲੂਹਰੀਆਂ ਉੱਠਣ ਕਦੋਂ ਕੀਰਤਨ ਸਮਾਪਤ ਹੋਵੇ-ਕਦੋਂ ਸਾਹਿਬਜ਼ਾਦੇ ਦੇ ਦਰਸ਼ਨ ਕਰੀਏ। ਤਾਂਹੀਏਂ ਮਾਤਾ ਜੀਵਨ ਕੌਰ ਜੀ ਦੋ ਢਾਈ ਸਾਲ ਦੇ ਬੱਚੇ ਨੂੰ ਉਂਗਲੀ ਲਾਈ, ਗੁਰੂ ਹਰੀ ਸਿੰਘ ਜੀ ਨੂੰ ਆ ਪਰਨਾਮ ਕੀਤੀ। ਨਾਲ ਬੱਚੇ ਨੇ ਵੀ ਓਸੇ ਤਰ੍ਹਾਂ ਥੋੜ੍ਹਾ ਝੁਕ ਕੇ ਨਿਮਸ਼ਕਾਰ ਕੀਤੀ। ਅਜੇ ਥੋੜ੍ਹਾ ਧੁੰਦਲਕਾ ਵੀ ਸੀ-ਪਰ ਉਸ ਬੱਚੇ ਦੇ ਔਣ ਨਾਲ ਇੰਜ ਲੱਗਿਆ ਜਿਵੇਂ ਦਿਨ ਚੜ੍ਹ ਪਿਆ ਹੋਵੇ। ਅਸਾਂ ਮਾਤਾ ਜੀ ਨੂੰ ਮੱਥਾ ਟੇਕਿਆ। ਜਾਂ ਬੱਚੇ ਨੂੰ ਮੱਥਾ ਟੇਕਣ ਲਗੀਏ ਤਾਂ ਉਹ ਤੇ ਜਿਵੇਂ ਟਪੂਸੀਆਂ ਮਾਰਦਾ ਫਿਰੇ। ਕਦੇ ਗੁਰੂ ਜੀ ਦੇ ਚੌਕੜੇ 'ਚ ਜਾ ਬਵ੍ਹੇ, ਕਦੇ ਰਾਗੀਆਂ ਨੂੰ ਮੱਥਾ ਟੇਕੀ ਜਾਏ। ਫਿਰ ਮਾਤਾ ਜੀ ਕੋਲ ਆ ਗਲ਼ ਬਾਂਹੀਂ ਪਾ ਲਵੇ। ਹਰ ਇਕ ਦਾ ਜੀ ਕਰੇ ਮੈਂਈ ਸਾਹਿਬਜ਼ਾਦੇ ਨੂੰ ਚੁੱਕਾਂ। ਪਰ ਓਹਤੇ ਜਿਵੇਂ ਕੋਈ ਛਲੇਡਾ ਹੋਵੇ। ਕਦੀ ਔਹਦੇ ਕੋਲ ਕਦੀ ਓਹ ਦੇ ਕੋਲ। ਕਦੀ ਮੇਰੀ ਬੁੱਕਲੇ ਕਦੀ ਦੂਸਰੀ ਦੀ ਕੰਡ ਨੂੰ ਜਾ ਵਲੇ-ਸਾਰੀਆਂ ਕੋਲ ਵਾਰੋ-ਵਾਰੀ ਆਇਆ। ਜਿਦ੍ਹੇ ਕੋਲ ਆਵੇ, ਓਹਦਾ ਛੱਡਣ ਨੂੰ ਜੀ ਨਾ ਕਰੇ। ਅਸੀਂ ਤੇ ਸਾਰੀਆਂ ਜਿਵੇਂ ਝਲੀਆਂ ਹੋ ਹੋ ਗਈਆਂ। ਸਾਰੀਆਂ ਰੱਜ-ਰੱਜ ਲਾਡ ਕੀਤੇ। ਤਾਂਹੀਓਂ ਮਾਤਾ ਫਤੇਹ ਕੌਰ ਜੀ ਆਏ, ਉਹਨਾਂ ਆਖਿਆ ਆਓ ਲਾਲ ਜੀ ਮੇਰੇ ਕੋਲ ਬੈਠ ਜਾਓ! ਤਾਂ ਬੜੇ ਆਰਾਮ ਨਾਲ ਛੋਟੇ ਮਾਤਾ ਜੀ ਦੀ ਗੋਦ ਬਹਿ ਗਏ।

ਵਡੇ ਭੈਣ ਜੀ ਨੇ ਪੁਛਿਆ ਓਦੋਂ ਸਤਿਗੁਰ ਕਿਹੋ ਜਹੇ ਲੱਗਦੇ ਸਨ ? ਦਾਦੀ ਜੀ ਨੇ ਮੈਨੂੰ ਬੁੱਕਲ ਵਿਚ ਘੁੱਟ ਕੇ ਆਖਿਆ-ਕਿਹੋ ਜਹੇ ਦੱਸਾਂ! ਕੋਈ ਓਹੋ ਜਿਹਾ ਹੋਰ ਬੱਚਾ ਵੇਖਿਆ ਹੋਵੇ ਤੇ ਆਖਾਂ, ਔਹਦੇ ਵਰਗੇ ਸਨ। ਹਾਂ ਤੁਹਾਡੇ ਪਿਤਾ ਜੀ ਨਿੱਕੇ ਹੋਂਦਿਆਂ ਕੁੱਝ-ਕੁੱਝ ਓਹੋ ਜਹੇ ਜਾਪਦੇ ਸਨ। ਪਰ ਨਹੀਂ ਏਹ ਵੀ ਮੇਰੀਆਂ ਆਂਦਰਾਂ ਨੇਂ ਤਾਂਹੀ ਆਂਹਨੀ ਆਂ। ਉਂਜ ਓਹੋ ਜਿਹਾ ਸੰਸਾਰ ਤੇ ਕੋਈ ਹੋਰ ਆਇਆ ਈ ਨਹੀਂ। ਕਣਕਵੰਨਾਂ ਲਾਲੀ ਮਿਲਿਆ ਸੰਧੂਰੀ ਰੰਗ। ਗੋਲ ਗੋਭਲਾ ਚੇਹਰਾ, ਮੋਟੀਆਂ ਲੰਮੀਆਂ ਅਖੀਆਂ-ਉਚਾ ਮੱਥਾ-ਨੱਕ ਤੇ ਮੈਨੂੰ ਦਸਣਾ ਵੀ ਨਹੀਂ ਆਂਦਾ ਕਿਦੇ ਵਰਗਾ ਆਖਾਂ। ਦਿਲ ਵਿਚ ਇਕ ਉਮੰਗ ਨੇਂ ਅੰਗੜਾਈ ਲਈ —ਹੇ ਪਰਮੇਸ਼ਰ ਜੀ ਮੈਨੂੰ ਇਹੋ ਜਿਹਾ ਪੁੱਤਰ ਬਖਸ਼ੇਂ ਤਾਂ ਜੀਵਨ ਸਾਰਥਕ ਹੋ ਜਾਵੇ। (ਤਾਹੀਓਂ ਮੇਰੇ ਬੱਚੇ ਦਾ ਸਤਿਗੁਰਾਂ ਨਾਲ ਏਨਾਂ ਪਿਆਰ ਏ)। ਕੀਰਤਨ ਦਾ ਭੋਗ ਪਿਆ ਮਾਤਾ ਜੀਵਨ ਕੌਰ ਜੀ ਪਤਾ ਨਹੀਂ ਕੇਹੜੇ ਵੇਲੇ ਜਾ ਕੇ ਸਾਡੇ ਲਈ ਦਹੀਂ-ਲੱਸੀ-ਸਰਦਾਈ ਲੈ ਆਏ। ਪਰ ਸਾਨੂੰ ਤੇ ਚਾ ਨਾਲ ਕੁਝ ਸੁੱਝੇ ਈ ਨਾਂ... ਸਾਰੀਆਂ ਸਾਹਿਬਜ਼ਾਦੇ ਨਾਲ ਖੇਡੀ ਜਾਈਏ।

ਜਲ ਪਾਣੀ ਛਕਣ ਬਾਦ ਅਸੀਂ ਮਾਤਾ ਜੀ ਸਣੇਂ ਲੰਗਰ ਤਿਆਰ ਕੀਤਾ। ਸਾਰਿਆਂ ਛਕਿਆ। ਸਿੱਖ ਤਾਂ ਗੁਰੂ ਹਰੀ ਸਿੰਘ ਜੀ ਕੋਲ ਬੈਠੇ ਰਹੇ ਅਸੀਂ ਮਾਤਾ ਜੀ ਕੋਲ ਬੜਾ ਆਨੰਦ ਮਾਣਿਆ। ਪਿਛਲੇ ਪਹਿਰ ਇਕ ਪੁਲਿਸੀਆ ਆਇਆ ਕਹਿੰਦਾ ਏਤਨੇ ਕਿਓਂ ਬਿਠਾ ਰਖੇ ਹੈਂ ਅੰਦਰ? ਗੁਰੂ ਜੀ ਕਿਹਾ ਦੇਖ ਲੈ! ਚਾਰ ਪੰਜ ਈ ਹੈਨ। ਬਾਕੀਆਂ ਨੂੰ ਗੁਰੂ ਜੀ ਪਹਿਲਾਂ ਈ ਪਿਛਲੇ ਅੰਦਰ ਭੇਜ ਦਿੱਤਾ ਸੀ। ਮਾਤਾ ਜੀਵਨ ਕੌਰ ਜੀ ਨੇ ਇਕ ਗੜਵਾ ਘਿਓ ਦਾ ਇਕ ਥਾਲੀ ਸੱਕਰ ਦੇ ਕੇ ਆਖਿਆ ਜਾਓ ਜਾ ਕੇ ਖਾਓ ਪੀਓ! ਲੈ ਕੇ ਚੁਪੀਤਾ ਈ ਚਲਾ ਗਿਆ।

ਰਾਤ ਦਾ ਲੰਗਰ ਛੱਕਣ ਬਾਦ ਜੋਟੀਆਂ ਦੇ ਸਬਦ ਪੜ੍ਹੇ ਪਰ ਹੌਲੀ-ਹੌਲੀ। ਵਡੇ ਮਾਤਾ ਜੀ ਨੇ ਰਾਤ ਈ ਗਿਰੀਆਂ ਸੌਗੀ ਪਾ ਕੇ ਰਾਹ ਵਾਸਤੇ ਪੰਜੀਰੀ ਬਣਾ ਦਿੱਤੀ। ਅਗਲੇ ਦਿਨ ਸਾਝਰੇ ਈ ਲੰਗਰ ਛਕ, ਵਾਰ ਦੇ ਕੀਰਤਨ ਵਿਚ ਹੀ ਗੁਰੂ ਜੀ ਤੋਂ ਆਗਿਆ ਮੰਗੀ। ਤਾਂ ਬੜੇ ਖ਼ੁਸ਼ ਹੋ ਕੇ ਇਸ਼ਾਰਾ ਕੀਤੋ ਨੇਂ- ਓਹਨਾਂ ਦੇ ਸੁੱਤੇ ਪਿਆਂ ਈ, ਜਿਸ ਰਸਤਿਓਂ ਆਏ ਸਾਓ ਓਧਰੇ ਈ ਚਲੇ ਜਾਓ!

ਰਸਤੇ ਵਿਚ ਸਾਹਿਬਜ਼ਾਦੇ ਅਤੇ ਗੁਰੂਘਰ ਦੇ ਬਚਨ ਕਰਦਿਆਂ ਪਤਾ ਈ ਨਾ ਲੱਗਾ, ਕਦੋਂ ਸਾਹਨੇਵਾਲ ਆ ਗਏ ਆਂ।

ਕਈ ਚਿਰ ਪਿੱਛੋਂ ਸੁਣਿਆਂ, ਸਾਹਿਬਜ਼ਾਦੇ ਨੂੰ ਵੱਡੀ ਮਾਤਾ ਨਿਕਲ ਆਈ ਏ; ਬੜਾ ਭਰਮ ਲੱਗਾ। ਹਾਇ ਐਡਾ ਸੋਹਣਾ ਸੀ ਕਿਸੇ ਦੀ ਨਜ਼ਰ ਲੱਗੀ ਹੋਇਗੀ! ਸਾਰਿਆਂ ਸੁੱਖਣਾਂ ਸੁੱਖੀਆਂ ਮਾਲਾ ਫੇਰੀਆਂ-ਰੱਬਾ ਓਹਨੂੰ ਕੁੱਝ ਨਾ ਹੋਵੇ...ਉਹ ਦੇ ਥਾਂ ਸਾਨੂੰ ਕੁਝ ਹੋ ਜਾਇ।

*ਵੀ. ਪੀ. ਓ. ਬੁਚੀ ਮਾੜੀ (ਰਾਮਪੁਰ)*
*੧੨੫੧੦੨*
*ਫੋਨ ੦੧੬੯੮-੨੮੦੨੬੧*

# ਜ਼ਿੰਦਗੀ ਦਾ ਸੋਹਜ

*—ਸਾਧੂ ਸਿੰਘ ਕਿਸਾਨ*

ਓਹਨਾਂ ਦੀ ਲਵ ਮੈਰਿਜ ਤਾਂ ਨਹੀਂ, ਅੱਖੀਂ ਡਿੱਠਾ ਵਰ ਆਖਿਆ ਜਾ ਸਕਦੈ। ਕਈ ਬੇਟੀਆਂ ਦਾ ਬਾਪ-ਬਿਰਧ, ਭਰਾਵਾਂ ਦੀ ਚਾਲਾਕੀ ਪਾਰੋਂ ਬੇਮਾਲਕ ਹੋਇਆ ਪਿਆ ਸੀ। ਓਹਦੀ ਸਿਆਣਪ ਨੇ ਬੱਚੀਆਂ ਵਿਦਿਆਵਤੀ ਕਰ ਦਿੱਤੀਆਂ।

ਸਾਕਾਂ ਵਿਚ ਸਾਕ ਦੀ ਗੱਲ ਚੱਲੀ। ਮੁੰਡਾ ਕਹਿਣ ਲੱਗਾ-ਮੈਂ ਅੱਖੀਂ ਵੇਖ ਕੇ ਰਿਸ਼ਤਾ ਲੈਣਾ ਹੈ। ਧੀਆਂ ਦੇ ਬਾਪ ਦੀ ਮਜਬੂਰੀ ਤੋਂ ਆਖਿਆ ਨਾ ਗਿਆ- 'ਆਪਣਾ ਮਧਰਾ ਕੱਦ-ਸੌਲਾ ਰੰਗ-ਫਿੱਸਿਆ ਨੱਕ-ਨਹੀਂਓਂ ਦਿਸਦਾ?

ਕਾਲੇ ਜਾਪਾਨੀ ਜਹੇ ਨੇ-ਗੁਲਾਬੀ ਫੁੱਲ ਤੋੜ ਲਿਆ। 'ਸਿਆਣੇ ਪਿਤਾ ਨੇ ਛੋਟੀ, ਛੋਟੇ ਨੂੰ ਪਰਨਾ ਦਿੱਤੀ'।

ਬਿਰਧ ਬਾਪ ਨੂੰ ਬੀਮਾਰ ਹੋ ਕੇ, ਧੀਆਂ ਦੇ ਦੁਆਰ ਔਣਾਂ ਪੈ ਗਿਆ। ਇਕੱਲਾ ਆਪ ਈ ਨਹੀਂ-ਇਕ ਪੁਤ੍ਰੇਲਾ ਜਿਹਾ ਵੀ ਨਾਲੇ ਈ ਲਿਔਣਾ ਪਿਆ।

'ਮਾੜਿਆਂ ਨੂੰ ਮੁਸੀਬਤਾਂ ਭਾਲ ਕੇ ਮਿਲਦੀਆਂ ਨੇ'

ਬਿਰਧ ਐਹੋ ਜਹੇ ਰੋਗ ਦੇ ਸ਼ਿਕੰਜੇ 'ਚ ਫਸ ਗਿਆ। ਸਾਂਭਿਆਂ-ਸਾਂਭਿਆ ਨਾ ਜਾਇ। ਏਥੇ ਜਪਾਨੀਏ ਨੇ ਆਪਣਾ ਨੱਕ ਉੱਚਾ ਕਰ ਲਿਆ। ਛੋਟੀ ਜੋੜੀ ਅੰਞਾਣ ਸੀ-ਵੇਲਾ ਸੰਭਾਲ ਨਾ ਸਕੀ। ਨਾਲੇ ਕੇਹੜਾ ਕੋਈ ਜਾਇਦਾਦ ਮਿਲਣੀ ਸੀ? ਵੱਡਿਆਂ ਨੇ ਬੀਮਾਰ ਦੀ ਨਿਰਇੱਛਤ ਓਹ ਸੇਵਾ ਕੀਤੀ... ਵੇਖਣ ਸੁਣਨ ਵਾਲੇ ਅਸ਼-ਅਸ਼ ਕਰ ਉੱਠੇ।

ਏਹ ਪਹਿਲਾ ਪੇਪਰ ਸੀ-ਜਿਦ੍ਹੇ ਵਿਚੋਂ ਅਜੋੜ ਜੋੜੀ, ਪੂਰੇ ਨੰਬਰ ਲੈ ਕੇ ਪਾਸ ਹੋ ਗਈ।

ਸਿਆਣਾ ਬਿਰਧ-ਚੰਗੀ ਪੁਗਾ ਗਿਆ। ਪੁਤ੍ਰੇਲੇ ਦੇ ਜੀਵਨ ਵਿਚ-ਘੋਰ ਅੰਧਕਾਰ ਫੈਲ ਗਿਆ— ਮਨੋਂ ਵੀ ਤਨੋਂ ਵੀ। ਮੇਰੀ ਬਾਂਹ ਕੌਣ ਫੜੇਗਾ-ਅਤੇ ਕਿਓਂ ਫੜੇਗਾ।

ਹੁਣ ਫੇਰ ਜਪਾਨੀ ਅੱਗੇ ਆਇਆ। ਅਣ ਹੋਏ ਸਾਲੇ ਨੂੰ ਸਾਂਭਿਆ ਵੀ-ਧਿਆਨ ਵੀ ਲਾਇਆ। ਪਰ ਕੁਦਰਤ ਦਾ ਕ੍ਰੋਪ ਅਜੇ ਮੁਕਿਆ ਨਹੀਂ ਸੀ। ਟੋਹ ਟਾਹ ਕੇ ਡੰਗੋਰੀ ਨਪ ਤੁਰਿਆ ਫਿਰਦਾ ਸੀ-ਨਜ਼ਰ ਵਿਹੂਣਾ ਸੀ-ਕਦਮ ਵਿਹੂਣਾਂ ਵੀ ਹੋ ਗਿਆ। ਲੱਤਾਂ ਦੀਆਂ ਮਾਲਸ਼ਾਂ ਕਰਕੇ ਤੁਰਨ ਜੋਗਾ ਕਰ ਲਿਆ। ਅਤੇ ਇਸ ਪਰਚੇ ਵਿਚੋਂ ਵੀ ਪੂਰੇ ਨੰਬਰ ਹਾਸਲ ਹੋ ਗਏ।

ਕਰਨਹਾਰ, ਪਰਚੇ ਚੱਲ ਕਰਨ ਵਾਲਿਆਂ ਨੂੰ ਪਰਚੇ ਪਾਈ ਰੱਖਦਾ ਏ। ਜ਼ਿੰਦਗੀ ਦਾ ਸਭ ਤੋਂ ਵੱਡਾ ਪਰਚਾ ਸੀ, ਇਕੋ ਇਕ ਬੇਟੀ ਸੀ-ਓਹ ਪਰਨਾ ਦਿੱਤੀ। ਸੱਖਣਾ ਅੰਙਣ-ਹੁਣ ਕੀ ਕਰੀਏ? ਵੈਦ-ਡਾਕਟਰ ਜੁਆਬ ਦੇ ਗਏ। ਵਿਛੜ ਚੁੱਕੇ ਬਜ਼ੁਰਗ ਦਾ ਫ਼ਾਰਮੂਲਾ ਚੇਤੇ ਆਇਆ।

ਦੋਹਾਂ ਜੀਆਂ ਸਲਾਹ ਕਰਕੇ-ਇਕ ਪੁਤ੍ਰੇਲਾ ਪਾਲ ਕੇ ਜੁਆਨ ਕਰ ਲਿਆ। ਕਈ ਪੇਟੋਂ ਜੰਮਿਆਂ ਤੋਂ ਸੁਖ ਨਹੀਂ ਲੈ ਸਕਦੇ-ਗ਼ੈਰ ਗੋਤ-ਗ਼ੈਰ ਖ਼ੂਨ-ਅਖੱੜ ਸੁਭਾ, ਕਦੀ ਤੀਜੇ ਕੰਨ ਵਾਜ ਨਹੀਂ ਪੈਣ ਦਿੱਤੀ। ਕਦੀ ਕੋਈ ਸ਼ਿਕਵਾ ਨਹੀਂ-ਕਦੀ ਸ਼ਿਕੈਤ ਨਹੀਂ।

*ਵੀ. ਪੀ. ਓ. ਬੁਢੀ ਮਾੜੀ*
*ਸਿਰਸਾ, ਹਰਿਆਣਾ।*
*ਫੋਨ-੦੧੬੯੮-੨੮੦੨੬੧*

# ਚੋਣਵੇਂ ਪੰਜਾਬੀ ਸ਼ਿਅਰ



*ਹਰਦਿਆਲ ਸਾਗਰ*

☆ ਤੁਸੀਂ ਤਾਂ ਰਿਸ਼ਤਿਆਂ ਨੂੰ ਵਰਗਲਾ ਕੇ ਪਾ ਲਈ ਮੰਜ਼ਿਲ,
ਬੜਾ ਭਟਕੇ ਅਸੀਂ ਥਾਂ ਥਾਂ ਸਫ਼ਰ ਦੀ ਬੇਵਸੀ ਬਣਕੇ।

*ਖਾਲਿਦ ਕਿਫਾਇਤ*

☆ ਅੱਜ ਦੀ ਤਹਿਜ਼ੀਬ ਦੇ ਹੱਥੋਂ ਸਤਾਈ ਜ਼ਿੰਦਗੀ,
ਕਰ ਰਹੀ ਏ ਤੰਗ ਆ ਕੇ ਮੁੜ ਗੁਫ਼ਾਵਾਂ ਦੀ ਤਲਾਸ਼।

*ਜਗਤਾਰ ਸੇਖਾ*

☆ ਸੱਚ, ਆਸ, ਹੌਂਸਲਾ ਸਭ ਹਾਲੇ ਵੀ ਸਾਬਤੇ,
ਵੱਢਿਆ ਗਿਆ ਨਾ ਕੁਝ ਵੀ ਬੰਦੇ ਦੀ ਧੌਣ ਨਾਲ।

*ਡਾ. ਸਿਕੰਦਰ ਭੱਟੀ*

☆ ਨਦੀ ਤੱਕ ਜਦ ਗਏ ਤਾਂ ਰੇਤ ਪੀ ਚੁੱਕੀ ਸੀ ਪਾਣੀ ਨੂੰ,
ਥਲਾਂ ਤੱਕ ਜਦ ਗਏ ਤਾਂ ਖਬਰਾਂ ਪਿਆਸੇ ਸਫਰ ਦੀਆਂ ਮਿਲੀਆਂ।

*ਓਮ ਪ੍ਰਕਾਸ਼ ਅਤਰੇ*

☆ ਸ਼ਹਿਰ ਮੇਰੇ ਦੀ ਫ਼ਿਜ਼ਾ ਚੰਗੀ ਨਹੀਂ,
ਸੱਚ ਨੂੰ ਸੱਚ ਕਹਿਣ ਦਾ ਮੌਸਮ ਨਹੀਂ।

☆ ਮੇਰੀਆਂ ਸਧਰਾਂ ਦਾ ਕਾਤਿਲ ਕੌਣ ਹੈ,
ਭਾਲਦਾ ਹਾਂ ਮਿਲ ਰਿਹਾ ਮੁਲਜ਼ਮ ਨਹੀਂ।

*ਕਰਤਾਰ ਆਲਿਮ*

☆ ਭੁਲਾ ਕੇ ਮੀਲ ਪੱਥਰ ਨੂੰ ਕਿਵੇਂ ਪਹੁੰਚੇਗਾ ਮੰਜ਼ਿਲ ਤੇ,
ਗਵਾ ਕੇ ਹੋਸ਼ ਆਪਣੀ ਕੌਮ ਦਾ ਹਰ ਰਾਹਬਰ ਰੋਇਆ।

☆ ਇਹ ਦੁਨੀਆ ਹੈ ਪਾਗਲ-ਖਾਨਾ ਤੱਥ ਫੈਸਲਾ ਕਰਦੇ,
ਚਾਰੇ ਪਾਸੇ ਬੰਦੇ ਦੇ ਹੈ, ਚੀਕਾਂ ਦੀ ਭਰਮਾਰ।

☆ ਬੰਦੇ ਨੂੰ ਗਲ ਨਾਲ ਲਾਉਣ ਦਾ ਮਿਲਿਆ ਨਹੀਂ ਸਮਾਂ,
ਪੜ੍ਹਦੇ ਹੀ ਰਹਿ ਗਏ ਉਮਰ ਭਰ ਗੀਤਾ ਕੁਰਾਨ ਲੋਗ।

☆ ਸਾਡੇ ਗੀਤ ਸੰਗੀਤ ਵਿਪਰੀਤ ਅਸਾਂ ਤੋਂ,
ਸਾਡੇ ਘਰ ਘਰ ਹੁੰਦੀ ਘਲੂਘਾਰਿਆਂ ਦੀ ਗੱਲ।

*ਰੂਪ ਦਬੁਰਜੀ*

☆ ਕੱਚੇ ਦਾ ਤੇ ਦਰਿਆ ਦਾ ਕੋਈ ਮੇਲ ਨਹੀਂ,
ਆਖਿਰ ਤੱਕ ਤੂੰ ਕਿੱਦਾਂ ਸਾਥ ਨਿਭਾਵੇਗਾ।

☆ ਇੱਛਿਆ ਫਿਰ ਹੋ ਗਈ ਦੁਨੀਆ ਤੇ ਜੀਣ ਦੀ,
ਸੋਹਣਿਆਂ ਨੇ ਜਦ ਤੱਕਿਆ ਹੱਸ ਕੇ ਨਕਾਬ 'ਚੋਂ।

☆ ਇਹ ਨਾ ਸਮਝਣ ਉਹ ਦੇਵੇਗਾ ਠੰਡੀ ਛਾਂ ਉਹਨਾਂ ਨੂੰ,
ਆਪਣੇ ਹੱਥੀਂ ਅੱਗ ਦਾ ਬੂਟਾ ਜਿਹੜੇ ਲੋਕਾਂ ਲਾਇਆ।

*ਡਾ. ਗੁਰਮੇਲ ਸਿੰਘ*

☆ ਬੜਾ ਸੋਚਿਆ ਕਿ ਦਰਬਾਰੇ ਨਾ ਆਖਾਂ,
ਗੱਲ ਸੱਚੀ ਸੀ ਸਹਿਵਨ ਮੂੰਹੋਂ ਨਿਕਲ ਗਈ।

*ਹਰਜਸ ਨਾਭਵੀ*

☆ ਖੰਭ ਸਾਰੇ ਕਤਰ 'ਜੱਸ' ਪੰਛੀ ਉਡਾ ਦਿੱਤਾ ਗਿਆ,
ਮੌਤ ਤੋਂ ਵੱਧ ਦੇ ਸਜ਼ਾ ਬਖਸ਼ਿਸ਼ ਸੁਣਾ ਦਿੱਤੀ ਗਈ।

☆ ਰੋਟੀ ਕਿਸੇ ਨੂੰ ਖਾ ਗਈ ਕੁਝ ਰੋਟੀ ਨਾ ਖਾ ਸਕੇ,
ਹਾਲਤ ਇੱਕੋ ਜਿਹੀ ਇਨ੍ਹਾਂ ਸਾਰਿਆਂ ਦੀ ਹੈ।

☆ ਲੋਕ ਅਜਕਲ ਦੇ ਨਿਰਾਲੇ ਵੇਖੇ,
ਬਾਹਰੋਂ ਉੱਜਲੇ ਅੰਦਰੋਂ ਕਾਲੇ ਵੇਖੇ।

*ਸੁਖਵਿੰਦਰ ਅੰਮ੍ਰਿਤ*

☆ ਮੈਂ ਤਾਂ ਉਲਝੀ ਤੰਦ ਸੀ ਰੇਸ਼ਮ-ਤਾਣੀ ਦੀ,
ਬਣ ਜਾਂਦੀ ਪੋਸ਼ਾਕ ਕਿਵੇਂ ਵਿਰ ਹਾਣੀ ਦੀ।

☆ ਇਕ ਨਵੇਂ ਅੰਦਾਜ਼ ਦਾ ਸ਼ਿੰਗਾਰ ਹੋਵੇਗਾ ਤਿਰਾ,
ਬੁੱਲਾਂ ਤੇ ਪ੍ਰਭਾਤ ਮਲ ਤੇ ਅੱਖੀਆਂ ਵਿਚ ਰਾਤ ਪਾ।

☆ ਸਾਰੇ ਕੂੜੇਦਾਨ ਪਾਲਸ਼ ਉਹਨਾਂ ਨੇ ਕਰਵਾ ਲਏ।
ਕੂੜਿਆਂ ਦੇ ਢੇਰ 'ਚੋਂ ਜੋ ਕੁਰਸੀਆਂ ਤੇ ਆ ਗਏ।

☆ ਫੇਰ ਉਹਦੇ ਵਿਹੜੇ ਅੰਦਰ ਜਸ਼ਨ ਹੋਇਆ ਜਿੱਤ ਦਾ,
ਫੇਰ ਉਹਦੀ ਕੰਧ ਪਿੱਛੇ ਲਾਸ਼ ਦਫ਼ਨਾਈ ਗਈ।

☆ ਕੋਈ ਵੀ ਨਾਮ ਦੇ ਇਸਨੂੰ ਕੋਈ ਵੀ ਅਰਥ ਕਰ ਇਸਦਾ,
ਮਿਰੀ ਰੰਗੀਨ ਚੁੰਨੀ ਅੱਜ ਤੇਰੀ ਦਸਤਾਰ ਤੱਕ ਆਈ।

**—ਚਰਨ ਸੀਚੇਵਾਲਵੀ**
*੪੨੮, ਗੁਰੂ ਨਾਨਕਪੁਰਾ (ਵੈਸਟ)*
*ਡਾਕ. ਚੌਗਿਟੀ, ਜਲੰਧਰ ੧੪੪੦੦੯*
*ਫੋਨ- ੦੧੮੧-੨੨੩੧੬੫੪*

## ਦੋ ਗ਼ਜ਼ਲਾਂ/ —ਡੀ. ਆਰ. ਧਵਨ

ਉਲਟ ਮਤਲਬ ਦੇਣ ਜੋ ਅੱਖਰ ਬਦਲਕੇ ਵੇਖੀਏ।
ਸਭ ਜਨੂਨੀ ਪੁਸਤਕਾਂ-ਪੱਤਰ ਬਦਲਕੇ ਵੇਖੀਏ।

ਕੁਝ ਗਿਲੇ-ਸ਼ਿਕਵੇ ਤਾਂ ਘੱਟ ਜਾਵਣਗੇ ਏਦਾਂ ਵੀ ਜ਼ਰੂਰ,
ਦੁਸ਼ਮਣਾਂ ਨੂੰ ਬਦਲੀਏ, ਮਿੱਤਰ ਬਦਲਕੇ ਵੇਖੀਏ।

ਬਦਲੀਏ ਆਪਣੀ ਇਬਾਦਤ ਦੇ ਤਰੀਕੇ ਤੌਰ ਸਭ,
ਗੁਰਦੁਆਰੇ, ਮਸਜਿਦਾਂ, ਮੰਦਿਰ ਬਦਲਕੇ ਵੇਖੀਏ।

ਇਨ੍ਹਾਂ ਦਾ ਵੀ ਰੂਪ ਹੋ ਜਾਏਗਾ ਫਿਰ ਫੁੱਲਾਂ ਜਿਹਾ,
ਆਪਣੇ ਹੱਥਾਂ ਵਿਚ ਫੜੇ ਪੱਥਰ ਬਦਲਕੇ ਵੇਖੀਏ।

ਉਨ੍ਹਾਂ ਨੂੰ ਵੀ ਹੋਏਗਾ ਏਸੇ ਦਾ ਸ਼ਾਇਦ ਇੰਤਜ਼ਾਰ,
ਆਓ ਆਪਣੇ ਆਪਣੇ ਪੈਗੰਬਰ ਬਦਲਕੇ ਵੇਖੀਏ।

ਬਦਲੀਏ ਜਾਂ ਨਾ ਅਸੀਂ ਲੇਕਿਨ ਬਦਲ ਜਾਣੈ ਸਮਾਂ,
ਬਦਲੀਏ ਧਰਤੀ ਨਵੀਂ, ਅੰਬਰ ਬਦਲਕੇ ਵੇਖੀਏ।

ਏਸ ਤੋਂ ਪਹਿਲਾਂ ਕਿ ਡੁਬ ਜਾਵੇ 'ਧਵਨ' ਕਿਸ਼ਤੀ ਕਿਤੇ,
ਜੋ ਮਸੀਹਾ ਬਣ ਸਕੇ ਰਹਿਬਰ ਬਦਲਕੇ ਵੇਖੀਏ।

(੨)

ਫਿਰ ਬਹਾਰਾਂ ਨੂੰ ਸੁਨੇਹਾ ਦਈਏ,
ਆਬਸ਼ਾਰਾਂ ਨੂੰ ਸੁਨੇਹਾ ਦਈਏ।

ਮਿਲਕੇ ਰਾਖੀ ਚਮਨ ਦੀ ਕਰਨੀ ਹੈ,
ਫੁੱਲਾਂ ਖ਼ਾਰਾਂ ਨੂੰ ਸੁਨੇਹਾ ਦਈਏ।

ਜਾਗਦੇ ਰਹਿਣ ਸੁਬਹਾ ਤੱਕ ਸਾਰੇ,
ਪਹਿਰੇਦਾਰਾਂ ਨੂੰ ਸੁਨੇਹਾ ਦਈਏ।

ਬੇਕਰਾਰੀ ਦਾ ਹੱਲ ਮੁਹੱਬਤ ਹੈ,
ਬੇਕਰਾਰਾਂ ਨੂੰ ਸੁਨੇਹਾ ਦਈਏ।

ਰਾਹ ਰੋਕੀਦਾ ਨਹੀਂ, ਦੱਸਣਾ ਹੈ,
ਰਾਹਮਾਰਾਂ ਨੂੰ ਸੁਨੇਹਾ ਦਈਏ।

ਸਾਫ਼ ਰਸਤਾ ਚੁਣੋ ਮਿਲੂ ਮੰਜ਼ਿਲ,
ਬੇਮੁਹਾਰਾਂ ਨੂੰ ਸੁਨੇਹਾ ਦਈਏ।

ਚੁੱਪ ਨਾ ਬੈਠੋ ਸਮੇਂ ਦਾ ਸਾਥ ਕਰੋ,
ਸੋਗਵਾਰਾਂ ਨੂੰ ਸੁਨੇਹਾ ਦਈਏ।

ਕੋਈ ਡੋਲੀ ਚੜ੍ਹੇ ਨਾ ਭੇਟ ਅੱਗ ਦੀ,
ਇਹ ਕਹਾਰਾਂ ਨੂੰ ਸੁਨੇਹਾ ਦੇਈਏ।

ਤਾਜ ਪਹਿਨਣ ਦਾ ਹੱਕ ਅਦਾ ਵੀ ਕਰੋ,
ਤਾਜਦਾਰਾਂ ਨੂੰ ਸੁਨੇਹਾ ਦੇਈਏ।

ਮਿਲਕੇ ਗ਼ਮ ਦਾ ਮੁਕਾਬਲਾ ਕਰੀਏ,
ਗ਼ਮ ਗੁਸਾਰਾਂ ਨੂੰ ਸੁਨੇਹਾ ਦੇਈਏ।

## ਦੋ ਗ਼ਜ਼ਲਾਂ/ —ਗੁਰਭਜਨ ਗਿੱਲ

(੧)

ਜੇ ਤੁਰਿਐਂ ਆਪਣੇ ਤੋਂ ਪਾਰ ਜਾਵੀਂ,
ਸਦੀਵੀ ਜਿੱਤ ਖਾਤਰ ਹਾਰ ਜਾਵੀਂ।

ਜੁਰਾਬਾਂ ਵਾਂਗ ਲਾਹ ਲਈਂ ਰੁਤਬਿਆਂ ਨੂੰ,
ਜਦੋਂ ਵੀ ਰੂਹ ਦੇ ਦਰਬਾਰ ਜਾਵੀਂ।

ਜੇ ਤਰਨਾ ਜਾਣਦਾ ਨਹੀਂ, ਫੇਰ ਸੁਣ ਲੈ,
ਨਦੀ ਦੇ ਨਾ ਕਦੇ ਵਿਚਕਾਰ ਜਾਵੀਂ।

ਵਰ੍ਹੀਂ ਘਨਘੋਰ ਬੱਦਲ ਬਣ ਕੇ ਏਨਾ,
ਤੂੰ ਬਲਦੇ ਹਿਰਦਿਆਂ ਨੂੰ ਠਾਰ ਜਾਵੀਂ।

ਕਦੇ ਵੀ ਜਿਸਮ ਨੂੰ ਮਿਲ ਕੇ ਨਾ ਪਰਤੀਂ,
ਜਦੋਂ ਜਾਵੇਂ ਤਾਂ ਰੂਹ ਦੇ ਪਾਰ ਜਾਵੀਂ।

ਸਮਾਂ ਜੇ ਜਾਗਦੇ ਮਿਲਦਾ ਨਹੀਂ ਤਾਂ,
ਕਦੇ ਸੁਪਨੇ 'ਚ ਗੇੜਾ ਮਾਰ ਜਾਵੀਂ।

ਤੂੰ ਰੁੱਸ ਕੇ ਜਾਣ ਦੀ ਸੋਚੀਂ ਕਦੇ ਨਾ,
ਖੁਸ਼ੀ ਦੇ ਨਾਲ ਲੱਖਾਂ ਵਾਰ ਜਾਵੀਂ।

ਜੇ ਅਨਹਦ ਨਾਦ ਚਾਹੇ ਰੂਹ 'ਚ ਗੂੰਜੇ,
ਸਦੀਵੀ ਚੁੱਪ ਨੂੰ ਟੁਣਕਾਰ ਜਾਵੀਂ।

(੨)

*(ਪਿਆਰੇ ਅਮੋਲਕ ਸਿੰਘ ਜੰਮੂ ਦੇ ਨਾਂ)*

ਦਰਿਆ ਝੀਲਾਂ ਤਲਖ਼ ਸਮੁੰਦਰ,
ਕੀ ਕੁਝ ਬੰਦਿਆ ਤੇਰੇ ਅੰਦਰ।

ਪਿਆਰ ਗੁਆਚੇ ਲੱਭਦੇ ਫਿਰੀਏ,
ਕਦੇ ਸ਼ਿਕਾਗੋ ਕਦੇ ਜਲੰਧਰ।

ਇਸ ਮੰਡੀ ਵਿਚ ਥੋੜੇ ਗੁਰਮਖ,
ਤੋੜਨ ਬਹੁਤੇ ਦਿਲ ਦਾ ਮੰਦਰ।

ਬਾਤ ਗੁਰੂ ਦੀ ਸੁਣਦੇ ਹੀ ਨਾ,
ਮੁੰਦਰਾਂ ਵਾਲੇ ਨਾਥ ਮਛੰਦਰ।

ਝੂਠ ਬੋਲਦੇ, ਤੱਕਦੇ, ਸੁਣਦੇ,
ਗਾਂਧੀ ਤੇਰੇ ਤਿੰਨੇ ਬੰਦਰ।

ਜ਼ਿੰਦਗੀ ਮੌਤ ਰੋਜ਼ਾਨਾ ਦੱਸੇ,
ਮੈਂ ਉਸਦੇ ਉਹ ਮੇਰੇ ਅੰਦਰ।

ਖੁਸ਼ਬੂ ਕੌਣ ਲੁਕਾ ਸਕਦਾ ਏ,
ਭਾਵੇਂ ਮਾਰੋ ਕਿੰਨੇ ਜੰਦਰ।

ਬਾਜ਼ ਉਡਾਰੀ ਮਾਰਨ ਮਗਰੋਂ,
ਮੈਂ ਧੜਕਾਂਗਾ ਤੇਰੇ ਅੰਦਰ।

## ਗ਼ਜ਼ਲ / —ਪ੍ਰਿ: ਕਰਤਾਰ ਸਿੰਘ ਕਾਲੜਾ (ਮੈਲਬਾਰਨ)

ਬੜੌਂਦਾ ਹਾਂ ਜਦੋਂ ਜੀਭਾ 'ਤੇ ਤੇਰਾ ਨਾਮ ਆਉਂਦਾ ਏ।
ਇਵੇਂ ਲਗਦੈ ਜਿਵੇਂ ਅਰਸ਼ੋਂ ਕੋਈ ਪੈਗ਼ਾਮ ਆਉਂਦਾ ਏ।

ਕਿਸੇ ਪਹੁੰਚੀ ਹੋਈ ਰੂਹ ਨੂੰ ਜਦੋਂ ਪੈਗ਼ਾਮ ਆਉਂਦਾ ਏ।
ਕਿਸੇ ਨੂੰ 'ਵਾਹਿਗੁਰੂ' ਲੱਭੇ ਕਿਸੇ ਨੂੰ 'ਰਾਮ' ਆਉਂਦਾ ਏ।

ਜਦੋਂ ਇਕ ਈਸ਼ਵਰਵਾਦੀ ਕੋਈ ਲਭਦਾ ਹੈ ਰੱਬ ਆਪਣਾ,
ਕੋਈ ਸਿੱਖੀ 'ਚ ਰਲਦੈ, ਕੋਈ ਵਿਚ ਇਸਲਾਮ ਆਉਂਦਾ ਏ।

ਮੇਰੇ ਮੌਲਾ ਦੇ ਰੰਗ ਐਸੇ ਨਿਆਰੇ ਨੇ ਕਿ ਸੱਚ ਜਾਣੋਂ,
ਹੋਏ ਜਿਸ 'ਤੇ ਉਦ੍ਹੀ ਰਹਿਮਤ, ਉਹ ਆਪਣੇ ਧਾਮ ਆਉਂਦਾ ਏ।

ਜਦੋਂ ਮਨ ਸ਼ੁੱਧ ਹੋ ਜਾਵੇ ਹਿਮਾਲਾ ਦੀ ਬਰਫ਼ ਵਰਗਾ,
ਤੁਰੇ ਸ਼ੁੱਧ ਆਤਮਾ ਅੱਗੇ ਤੇ ਪਿੱਛੇ ਰਾਮ ਆਉਂਦਾ ਏ।

ਬਣੇ ਉਹ ਆਸਤਕ ਜਾਂ ਨਾਸਤਕ ਕੁਝ ਫ਼ਰਕ ਨਹੀਂ ਪੈਂਦਾ,
ਕਦੇ ਪਾਰਸ ਅਮਲ ਦਾ, ਹੋ ਕੇ ਨਾ ਬਦਨਾਮ ਆਉਂਦਾ ਏ।

ਜਿਹਦੇ ਜੀਵਨ 'ਚ ਵਰਤੇ ਸਹਿਜ ਅੱਲਾ ਦਾ ਫ਼ਜ਼ਲ ਜਾਣੋਂ,
ਉਹਦੀ ਰਚਨਾ 'ਚ ਸਚਮੁਚ ਸਹਿਜ ਦਾ ਅਲਹਾਮ ਆਉਂਦਾ ਏ।

ਜੋ ਪਸਰੇ ਨ੍ਹੇਰ ਵਿਚ ਵੀ ਗਿਆਨ ਦਾ ਦੀਪਕ ਜਗਾ ਰੱਖੇ,
ਭਲਾ 'ਕਰਤਾਰ' ਜੀਵਨ ਭਰ ਸਦਾ ਨਿਸ਼ਕਾਮ ਆਉਂਦਾ ਏ।

ਬਹਿਰ : ਹਜ਼ਜ ਮੁਸੱਮਨ ਸਾਲਿਮ
ਰੁਕਨ : ਮੁਫ਼ਾਈਲੁਨ ਪ੍ਰਤੀ ਮਿਸਰਾ ੪ ਵਾਰ

## ਗ਼ਜ਼ਲ / —ਮਹਿਮਾ ਸਿੰਘ ਤੂਰ

ਸਾਡੇ ਹੱਕ ਦੇ ਹਰਫ਼ ਲਸਾਨੀ, ਫਤਹਿ-ਫਤਹਿ,
ਇਹ ਲਿਖਦੀ ਹੈ ਸਾਡੀ ਕਾਨੀ, ਫਤਹਿ-ਫਤਹਿ!

ਹੈ ਸਰਹੱਦ ਉਤੇ ਕੰਮ ਵਤਨ ਦੇ ਆਉਂਦੀ,
ਬੀਰਾਂ ਦੀ ਭਰਪੂਰ ਜਵਾਨੀ ਫਤਹਿ-ਫਤਹਿ!

ਹਰ ਮਕਸਦ ਤੱਕ ਨੇ ਪੁੱਜਦੇ ਸਾਡੇ ਯੋਧੇ,
ਬਾਹਾਂ ਵਿਚ ਹੈ ਜ਼ੋਰ ਤੂਫ਼ਾਨੀ ਫਤਹਿ-ਫਤਹਿ!

ਸਭ ਪੂਰਬ-ਪੱਛਮ ਸਾਡੇ ਵੱਲ ਹੀ ਤੱਕਣ,
ਨਹੀਂ ਸਾਡਾ ਕੋਈ ਵੀ ਸਾਨੀ, ਫਤਹਿ-ਫਤਹਿ!

ਬਸ ਫਰਜ਼ ਪਛਾਣੋ ਹੋਰ ਨਾ ਕੁਝ ਵੀ ਪੁੱਛੋ,
ਕੀ ਹੈ ਲਾਭ ਤੇ ਕੀ ਹੈ ਹਾਨੀ, ਫਤਹਿ-ਫਤਹਿ!

ਹੈ ਹੱਥ ਵਿਚ ਮੇਰੇ ਪ੍ਰੇਮ ਕਲਾ ਦਾ ਮਣਕਾ,
ਮੈਂ ਹਾਂ ਇਸ ਮਣਕੇ ਦੀ ਗਾਨੀ ਫਤਹਿ-ਫਤਹਿ!

ਹੈ 'ਤੂਰ' 'ਗੁਰੂ ਦਾ ਸਿੰਘ' ਨਿਸ਼ਾਨੇ ਪੱਕੇ ਨੇ,
ਬੀਰਾਂ ਦੀ ਹੈ ਏਹੁ ਨਿਸ਼ਾਨੀ, ਫਤਹਿ-ਫਤਹਿ!

## ਗ਼ਜ਼ਲ / ਇੰਦਰਜੀਤ ਹਸਨਪੁਰੀ

ਮਹਿਕਾਂ ਵੰਡਦੀ ਰਹਿੰਦੀ ਤੇਰੀ ਯਾਦ ਸਜਨ
ਦਿਲ ਦਾ ਗੁਲਸ਼ਨ ਕੀਤਾ ਤੂੰ ਆਬਾਦ ਸਜਨ

ਸਾਡੇ ਦਿਲ ਚੋਂ ਸਦਾ ਦੁਆ ਹੀ ਨਿਕਲੀ ਹੈ
ਭਾਵੇਂ ਸਾਨੂੰ ਕੀਤਾ ਤੂੰ ਬਰਬਾਦ ਸਜਨ

ਤੇਰੇ ਦਿੱਤੇ ਦਰਦ ਨੇ ਕੀਤੇ ਕੈਦ ਅਸੀਂ
ਕਰਨ ਨਾ ਦਿੱਤੀ ਹੰਝੂਆਂ ਨੂੰ ਫਰਿਆਦ ਸਜਨ

ਆਸ਼ਕ ਇਸ਼ਕ ਦਾ ਅੰਤ ਕਦੇ ਵੀ ਸੋਚਣ ਨਾ
ਪਤਾ ਨਾ ਲੱਗਦਾ ਕਦ ਹੋ ਜਾਂਦਾ ਆਦਿ ਸਜਨ

ਇਕ ਵਾਰੀ ਦੀਦਾਰ ਜੇ ਤੇਰਾ ਹੋ ਜਾਵੇ
ਵਧ ਜਾਵੇਗੀ ਸਾਹਾਂ ਦੀ ਮਨਿਆਦ ਸਜਨ

ਜਦ ਨਾ ਹੋਵਾਂ ਗੇ ਮਹਿਫਿਲ ਵਿੱਚ ਯਾਰ ਅਸੀਂ
ਬਹੁਤ ਰੋਏ ਗਾ ਕਰ ਕਰ ਸਾਨੂੰ ਯਾਦ ਸਜਨ

ਹਸਨਪੁਰੀ ਜੇ ਸ਼ੇਅਰ 'ਗ਼ਜ਼ਲ' ਦਾ ਆਖੇਂਗਾ
ਦੁਸ਼ਮਣ ਤੋਂ ਵੀ ਮਿਲੇਗੀ ਤੈਨੂੰ ਦਾਦ ਸਜਨ

## ਗ਼ਜ਼ਲ

—ਰਾਜਿੰਦਰ ਪਰਦੇਸੀ

ਇਹ ਤੈਨੂੰ ਮਿੱਠੀਆਂ ਲੱਗਣ ਇਹ ਲੱਗਣ ਕੌੜੀਆਂ ਤੈਨੂੰ।
ਯਕੀਨਨ ਗਰਮ ਨੇ ਇੰਨੀਆਂ, ਨਹੀਂ ਇਹ ਪਚਣੀਆਂ ਤੈਨੂੰ।

ਮੈਂ ਭਾਵੇਂ ਕੰਨ ਵਿਚ ਆਖਾਂ ਜਾਂ ਉੱਚੀ ਬੋਲ ਕੇ ਦੱਸਾਂ
ਬਹੁਤ ਹੀ ਸੁਣਨ ਕਾਬਿਲ ਨੇ ਨਹੀਂ ਹੁਣ ਸੁਣਨੀਆਂ ਤੈਨੂੰ।

ਇਹ ਰੇਗਿਸਤਾਨ ਦਾ ਪੈਂਡੇ ਦੁਪਹਿਰੇ ਭੁਰਨ ਲੱਗਾ ਏਂ,
ਮੁਆਫ਼ਿਕ ਆਉਣ ਨਈਂ ਲੱਗੀਆਂ ਹਵਾਵਾਂ ਭਖ਼ਦੀਆਂ ਤੈਨੂੰ।

ਉਦੋਂ ਹੀ ਜ਼ਿੰਦਗੀ ਦੇ ਰੋਣ ਦਾ ਆਗਾਜ਼ ਤੂੰ ਸਮਝੀਂ
ਮਿਲਣ ਜਦ ਸੁਪਨਿਆਂ ਅੰਦਰ ਬਲਾਵਾਂ ਹਸਦੀਆਂ ਤੈਨੂੰ।

ਪਹਾੜੀ ਰਸਤਿਆਂ ਦੇ ਮੌਸਮਾਂ ਦੀ ਇਹ ਹਕੀਕਤ ਹੈ,
ਭਿਓਂ ਕੇ ਪਾਉਂਦੀਐਂ ਛਾਲੇ ਦਿਸਣ ਜੋ ਵਰ੍ਹਦੀਆਂ ਤੈਨੂੰ।

ਸਰਾਪੇ ਸੂਰਜਾਂ ਦੇ ਇਸ਼ਕ ਦੀਆਂ ਯਾਦਗਾਰਾਂ ਨੇ,
ਜੋ ਦਿਸੀਐਂ ਸਾਡੇ ਦਿਲ ਦੇ ਵਿਹੜੇ ਕਬਰਾਂ ਲਿਸ਼ਕੀਆਂ ਤੈਨੂੰ।

ਇਨ੍ਹਾਂ ਦੇ ਸ਼ੌਕ ਬਿਰਖ਼ਾਂ ਤੇ ਇਨ੍ਹਾਂ ਦੇ ਘਰ ਵੀ ਬਿਰਖ਼ਾਂ ਤੇ,
ਇਹ ਨੀਲੇ ਅੰਬਰੀਂ ਚਿੜੀਆਂ ਜੋ ਦਿੱਸਣ ਉਡਦੀਆਂ ਤੈਨੂੰ।

ਜੇ ਕਰਨੈ ਰਾਜ ਮੌਸਮ ਤੇ ਤਾਂ ਗੱਲ ਇਕ ਰਾਜ਼ ਦੀ ਸੁਣ ਲੈ,
ਨਾ ਚੰਗੀਆਂ ਗਰਮੀਆਂ ਤੈਨੂੰ ਨਾ ਚੰਗੀਆਂ ਸਰਦੀਆਂ ਤੈਨੂੰ।

ਤੇਰੀ ਸਰਕਾਰੇ ਦਰਬਾਰੇ ਹੈ ਤੂਤੀ ਬੋਲਦੀ ਲੱਗਦੀ
ਨਹੀਂ ਐਵੇਂ ਹੀ "ਪਰਦੇਸੀ" ਇਹ ਗੱਲਾਂ ਫੁਰਦੀਆਂ ਤੈਨੂੰ।

# ਗ਼ਜ਼ਲ ਦੀ ਤੌਹੀਨ ਹੋਈ, ਗ਼ਜ਼ਲ ਦੇ ਦਰਬਾਰ ਵਿਚ !

*—ਡਾ. ਹਰਨੇਕ ਸਿੰਘ ਕੋਮਲ*

ਮਲੋਟ- ਕਿਸੇ ਸਾਹਿਤ ਸਭਾ ਵੱਲੋਂ ਕਰਵਾਏ ਗਏ "ਗ਼ਜ਼ਲ ਦਰਬਾਰ" 'ਚ ਸ਼ਾਮਿਲ ਹੋਣ ਦਾ ਮੌਕਾ ਮਿਲਿਆ ਸੀ। "ਗ਼ਜ਼ਲ ਦਰਬਾਰ" 'ਚ ਗ਼ਜ਼ਲ ਦੇ ਸ਼ਾਇਰ ਵੀ ਸਨ ਤੇ ਫੁਟਕਲ ਸ਼ਾਇਰੀ ਕਰਨ ਵਾਲੇ ਕਵੀ-ਕਵੀਸ਼ਰ ਵੀ। ਸਮਾਗਮ ਦੀ ਪ੍ਰਧਾਨਗੀ ਗ਼ਜ਼ਲ ਦਾ ਇਕ ਨਾਮਵਰ ਸ਼ਾਇਰ ਤੇ ਅਰੂਜ਼ਦਾਨ ਕਰ ਰਿਹਾ ਸੀ। ਤਸੱਲੀ ਹੋਈ ਕਿ "ਗ਼ਜ਼ਲ ਦਰਬਾਰ" ਵਧੀਆ ਹੀ ਹੋਵੇਗਾ। ਗ਼ਜ਼ਲ ਸੁਣਨ-ਸੁਣਾਉਣ ਦਾ ਮੌਕਾ ਮਿਲੇਗਾ।

"ਗ਼ਜ਼ਲ ਦਰਬਾਰ" ਸ਼ੁਰੂ ਹੋਇਆ। ਮੰਚ ਸੰਚਾਲਨ ਉਹ ਵਿਅਕਤੀ ਕਰ ਰਿਹਾ ਸੀ ਜਿਸ ਨੂੰ "ਗ਼ਜ਼ਲ ਦਰਬਾਰ" ਦੀ ਮਰਯਾਦਾ ਦਾ ਇਲਮ ਨਹੀਂ ਸੀ। ਕਿਸ ਗ਼ਜ਼ਲਗੋ ਨੂੰ ਕਦੋਂ ਬੁਲਾਉਣਾ ਹੈ, ਇਸ ਗੱਲ ਨੂੰ ਉਹ, ਲਗਭਗ, ਨਜ਼ਰਅੰਦਾਜ਼ ਕਰ ਰਿਹਾ ਸੀ। ਦੋ-ਤਿੰਨ ਸ਼ਾਇਰਾਂ ਨੇ ਗ਼ਜ਼ਲਾਂ ਪੜ੍ਹੀਆਂ, ਦਾਦ ਵੀ ਮਿਲੀ ਪਰ ਥੋੜ੍ਹੇ ਸਮੇਂ ਬਾਅਦ ਹੀ ਗੱਡੀ ਲੀਹੋਂ ਲੱਥ ਗਈ। ਕਵੀ ਗ਼ਜ਼ਲ ਦੀ ਥਾਂ ਕਵਿਤਾ ਸੁਣਾਉਣ ਲੱਗ ਪਏ। ਕਈ ਤਾਂ ਖੁੱਲ੍ਹੀ ਕਵਿਤਾ (ਅਕਵਿਤਾ) ਹੀ ਪੜ੍ਹ ਗਏ। "ਗ਼ਜ਼ਲ ਦਰਬਾਰ" 'ਚ ਸ਼ਾਮਿਲ ਹੋਣ ਦੀ ਖੁਸ਼ੀ ਖੰਭ ਲਾ ਕੇ ਉੱਡ ਗਈ। ਨਿਰਾਸ਼ਤਾ ਮਨ 'ਚ ਪ੍ਰਵੇਸ਼ ਕਰਨ ਲੱਗੀ। ਮੈਂ ਸੋਚ ਰਿਹਾ ਸਾਂ ਕਿ "ਗ਼ਜ਼ਲ ਦਰਬਾਰ" 'ਚ ਖੁੱਲ੍ਹੀ ਕਵਿਤਾ ਕਿਵੇਂ ਘੁਸਪੈਠ ਕਰ ਗਈ? ਫਿਰ ਸੋਚਿਆ ਕਿ ਇਕ ਨਾਮਵਰ ਗ਼ਜ਼ਲਗੋ ਤੇ ਅਰੂਜ਼ਦਾਨ ਪ੍ਰਧਾਨਗੀ ਕਰ ਰਿਹਾ ਹੈ ਜੋ ਅਜਿਹੇ ਕਵੀਆਂ ਨੂੰ ਗ਼ਜ਼ਲ ਦੀ ਥਾਂ ਕਵਿਤਾ ਪੜ੍ਹਨ ਤੋਂ ਰੋਕੇਗਾ, ਬਲਕਿ ਡਾਂਟੇਗਾ, ਪਰ ਅਜਿਹਾ ਕੁਝ ਨਾ ਵਾਪਰਿਆ। ਪ੍ਰਧਾਨ ਜੀ ਵੀ ਕਵਿਤਾਵਾਂ ਦਾ ਆਨੰਦ ਮਾਣਦੇ ਰਹੇ!

"ਗ਼ਜ਼ਲ ਦਰਬਾਰ" ਦੇ ਅੰਤ 'ਚ ਜਦ ਪ੍ਰਧਾਨ ਜੀ ਪ੍ਰਧਾਨਗੀ ਭਾਸ਼ਨ ਦੇਣ ਲੱਗੇ ਤਾਂ ਉਨ੍ਹਾਂ ਆਖਿਆ, " ਅੱਜ ਮੈਂ ਵੀ ਤੁਹਾਨੂੰ ਇਕ ਨਜ਼ਮ ਸੁਣਾਵਾਂਗਾ।" ਉਸਦੇ ਇਹ ਸ਼ਬਦ ਮੇਰੇ ਜ਼ਿਹਨ 'ਤੇ ਹਥੌੜੇ ਵਾਂਗ ਵੱਜੇ। ਇਕ ਨਾਮਵਰ ਗ਼ਜ਼ਲਗੋ ਤੇ ਅਰੂਜ਼ਦਾਨ "ਗ਼ਜ਼ਲ ਦਰਬਾਰ" 'ਚ ਗ਼ਜ਼ਲ ਦੀ ਥਾਂ ਖੁੱਲ੍ਹੀ ਕਵਿਤਾ ਪੜ੍ਹਨ ਵਾਲਿਆਂ ਨੂੰ ਰੋਕਣ ਬਲਕਿ ਡਾਂਟਣ ਦੀ ਥਾਂ ਖ਼ੁਦ ਖੁੱਲ੍ਹੀ ਕਵਿਤਾ ਪੜ੍ਹੇ, ਇਹ ਗ਼ਜ਼ਲ ਨਾਲ ਧੱਕਾ ਸੀ, ਅਨਿਆ ਸੀ। ਮੈਂ ਮਨ 'ਚ ਸੋਚ ਰਿਹਾ ਸਾਂ, ਦੁਆ ਕਰ ਰਿਹਾ ਸਾਂ ਕਿ ਖ਼ੁਦਾ ਪੰਜਾਬੀ ਗ਼ਜ਼ਲ ਨੂੰ ਅਜਿਹੇ ਸ਼ਾਇਰਾਂ ਤੋਂ ਮਹਿਫੂਜ਼ ਰੱਖੇ।

ਉਂਜ ਮੈਂ ਵੀ ਕਿਸੇ ਸ਼ਾਇਰ ਨੂੰ ਵਿੱਚੋਂ ਟੋਕਣ ਜਾਂ ਰੋਕਣ ਦੀ ਗੁਸਤਾਖੀ ਨਾ ਕਰ ਸਕਿਆ ਕਿਉਂਕਿ ਪ੍ਰਬੰਧਕਾਂ ਨਾਲ ਮੇਰੇ ਦੋਸਤੀ-ਨੁਮਾ ਸੰਬੰਧ ਸਨ ਜੇ ਮੈਂ ਅਜਿਹੀ ਗੁਸਤਾਖੀ ਕਰ ਬੈਠਦਾ ਤਾਂ ਉਨ੍ਹਾਂ ਕਹਿਣਾ ਸੀ, "ਸਾਡੇ ਸ਼ਾਨਦਾਰ ਗ਼ਜ਼ਲ ਦਰਬਾਰ 'ਚ ਦਖ਼ਲਅੰਦਾਜ਼ੀ ਕਰਕੇ ਇਸ ਨੂੰ ਦਾਗ਼ਦਾਰ ਕਰ ਦਿੱਤਾ। ਉਂਜ ਸੋਚਦਾ ਸਾਂ, ਮੇਰੀ ਥਾਂ ਮੇਰਾ ਮਿੱਤਰ ਡਾ. ਰਣਧੀਰ ਸਿੰਘ ਚੰਦ ਹੁੰਦਾ ਤਾਂ ਉਹ ਬਰਦਾਸ਼ਤ ਨਾ ਕਰ ਸਕਦਾ ਕਿ ਕੋਈ ਕਵੀ "ਗ਼ਜ਼ਲ ਦਰਬਾਰ" 'ਚ ਖੁੱਲ੍ਹੀ ਕਵਿਤਾ ਪੜ੍ਹ ਜਾਵੇ। ਉਸ ਨੇ ਤਾਂ ਕਵੀ ਨੂੰ ਟੁੱਟ ਕੇ ਪੈ ਜਾਣਾ ਸੀ।" ਇਹ "ਗ਼ਜ਼ਲ ਦਰਬਾਰ" ਹੈ "ਖੁੱਲ੍ਹਾ ਦਰਬਾਰ" ਨਹੀਂ। ਜੇ ਗ਼ਜ਼ਲ ਪੜ੍ਹਨੀ ਹੈ ਤਾਂ ਪੜ੍ਹ, ਨਹੀਂ ਤਾਂ ਚੁੱਪ ਕਰਕੇ ਸਾਹਮਣੇ ਬੈਠੇ ਸਰੋਤਿਆਂ 'ਚ ਜਾ ਬੈਠ!"

ਸੋਚਿਆ, ਦੇਸ਼ 'ਚ ਬੋਲਣ ਦੀ ਪੂਰੀ ਅਜ਼ਾਦੀ ਹੈ। ਫਿਰ ਕਿਸੇ ਕਵੀ ਨੂੰ "ਗ਼ਜ਼ਲ ਦਰਬਾਰ" 'ਚ ਕਵਿਤਾ ਪੜ੍ਹਨ ਤੋਂ ਕਿਵੇਂ ਰੋਕਿਆ ਜਾ ਸਕਦਾ ਹੈ। ਮਨ ਬਹੁਤ ਦੁਖੀ ਹੋਇਆ। ਉਸ ਵੇਲੇ ਮੇਰੇ ਜ਼ਿਹਨ 'ਚ ਇਕ ਸ਼ਿਅਰ ਜ਼ਰੂਰ ਉਭਰਿਆ ਜੋ, ਬਾਅਦ 'ਚ, ਮੇਰੀ ਇਕ ਗ਼ਜ਼ਲ ਦਾ ਹਿੱਸਾ ਬਣ ਗਿਆ। ਇਸੇ ਸ਼ਿਅਰ ਨਾਲ ਹੀ ਮੈਂ ਆਪਣੀ ਚਰਚਾ ਸਮਾਪਤ ਕਰਦਾ ਹਾਂ:

ਗ਼ਜ਼ਲ ਦੇ ਦਰਬਾਰ ਅੰਦਰ, ਗ਼ੈਰ-ਹਾਜ਼ਿਰ ਗ਼ਜ਼ਲ ਸੀ,
ਗ਼ਜ਼ਲ ਦੀ ਤੌਹੀਨ ਹੋਈ, ਗ਼ਜ਼ਲ ਦੇ ਦਰਬਾਰ ਵਿਚ!

*ਗਲੀ ਵਿਕਾਸ ਪਬਲਿਕ ਸਕੂਲ*
*ਮਲੋਟ-੧੫੨੧੦੭*
*ਮੋ-੯੩੧੭੭-੬੧੪੧੪*

# ਸ਼ਮਸ਼ੀਰ / *ਦਲਬੀਰ ਸਿੰਘ 'ਤਰਸ' ਆਸਟ੍ਰੇਲੀਆ*

(੧)

ਸੂਹਿਆ ਵੇ ਫੁੱਲ ਗੁਲਾਬ ਦਿਆ! ਘੁਲੀ ਜਾਵਾਂ ਤੇਰੇ ਰੰਗਾਂ ਵਿੱਚ।
ਤੁਧ ਵੇਖ ਗੁਲਾਲੀ ਆਂਦੀ ਜਾਵੇ, ਨਵ ਛਿੜੇ ਤਰੰਗ ਉਮੰਗਾਂ ਵਿੱਚ।
ਤੇਰੇ ਵਿਚਲਾ ਪ੍ਰਭੂ ਦੀਦਾਰ ਹੋਏ, ਕਿਤੇ ਮਹਿਕ ਉਠੇ ਮਨ ਮੇਰਾ,
ਇੱਕ ਸੀਤਲ ਧਾਰਾ ਵਹਿ ਤੁਰਦੀ, ਸੁਗੰਧ ਰੁਮਕਦੀ ਅੰਗਾਂ ਵਿੱਚ।

ਸੂਹਿਆ ਵੇ ਫੁੱਲ ਗੁਲਾਬ ਦਿਆ! ਸਤਿਗੁਰੁ ਨੇਤਰ ਰੰਗੇ ਜਿਹੜੇ।
ਬੇਅੰਤ ਮਾਣਦੇ ਸੁਹਜਤ ਸੀਮਾਂ, ਵਸਦੇ ਪ੍ਰਭ ਜੀ ਦੇ ਸਦ ਖੇੜੇ[1]।
ਐਸੇ ਨੇਤਰਾਂ ਤੋਂ ਬਲਿਹਾਰੀ, ਮਾਣ ਲਈਆਂ ਜਿਨ੍ਹਾਂ ਰੱਜ ਸੁਗੰਧਾਂ;
ਲਾਲੀ ਵਿੱਚ ਸੁਗੰਧਾਂ ਭਰੀਆਂ, ਨਾ ਕੋ[2] ਸੌਤ ਪਾਸੋਂ ਪਏ ਬਖੇੜੇ।

ਸੂਹਿਆ ਵੇ ਰੰਗ ਗੁਲਾਬ ਦਿਆ! ਜਿਨ ਨੈਣੀਂ ਨਾ ਰੰਗ ਸੁਹਾਏ।
ਪ੍ਰਭ ਜੀ ਨਾ ਵਿੱਚ ਸੁਗੰਧ ਦੇ, ਕਿਧਰੇ ਕਦੀ ਵੀ ਨਜ਼ਰੀਂ ਆਏ।
ਲਾਲੀ ਵੇ ਇਸੇ ਗੁਲਾਬ ਦੀ, ਇਸ ਮਾਇਆ ਦੀ ਕੂੜੀ ਧਰ ਤੇ;
ਬਣ ਸਜ ਕੇ ਲਾਲੀ ਕਾਲ ਦੀ, ਲੱਖ ਚੁਰਾਸੀ ਗੇੜ 'ਚ ਪਾਏ।

ਸੂਹਿਆ ਵੇ ਫੁੱਲ ਗੁਲਾਬ ਦਿਆ! ਤੇਰੇ ਸੁਹ-ਸੁਹ ਜਾਵਣ ਅੰਗ।
ਵਿੱਚ ਪ੍ਰਭ ਜੀ ਲਹਿਰਾਂ ਮਾਰਦੇ, ਜਿੱਥੋਂ ਉਡ-ਉਡ ਜਾਏ ਤਰੰਗ।
ਉੱਚਰ ਤੱਕ ਜੀਣਾਂ ਸੰਵਰਦਾ, ਜਾਂ ਸਰਵਣ ਸੁਣਨ ਸਬੋਲ;
ਨਹੀਂ ਮਾਇਆ ਦੀ ਲਾਲੀ ਲਾਡਲੀ, ਪਈ ਮਾਰੇ ਤਿੱਖਰੇ ਡੰਗ।

ਭਗਤਨ ਜਾਣਿਆਂ ਜਾਲ ਇਹ, ਜਾਂ ਮੁਰਸ਼ਦ[3] ਕੋਈ ਫਕੀਰ।
ਸੌਭ ਭੇਤ ਰੱਖ ਰਹੀ ਰਾਖਵੇਂ, ਇੱਕ ਰਾਮ-ਹਰੀ ਸ਼ਮਸ਼ੀਰ।

1. ਖੇੜੇ-ਪਿੰਡ, ਪਾਸ; 2. ਕੋ-ਕਦੀ; 3. ਮੁਰਸ਼ਦ-ਆਤਮਿਕ ਗੁਰੂ।

(੨)

ਸੂਹਿਆ ਵੇ ਫੁੱਲ ਗੁਲਾਬ ਦਿਆ! ਤੱਕ-ਤੱਕ ਤੇਨੂੰ ਝੱਲੀ ਹੋਵਾਂ।
ਜਿਉਂ-ਜਿਉਂ ਡੂੰਘੀ ਹੋਈ ਜਾਵਾਂ, ਸਾਰੀ ਬੁੱਧ ਮੈਂ ਜਾਂਦੀ ਖੋਵਾਂ।
ਸੂਰ ਦੇਵ ਵੱਲ ਮੂੰਹ ਪਿਆ ਕਰ ਕੇ, ਖਿੜ ਉੱਠੇਂ ਜਾਂ ਸਹਜ ਸਵੇਰੇ;
ਆਪੇ ਵਿੱਚੋਂ ਨਿਕਲ ਕੇ ਸਜਨਾ, ਵਿੱਚ ਤੇਰੇ ਮੈਂ ਆਣ ਸਮੋਵਾਂ।

ਸੂਹਿਆ ਵੇ ਫੁੱਲ ਗੁਲਾਬ ਦਿਆ! ਅਸਾਂ ਮਹਿਕਾਂ ਦੀ ਤਹਿ[1] ਮਾਣੀ।
ਬੈਠੇ ਭਗਤੂ[2] ਘੁਫਾ 'ਚੋਂ ਕਿਸ ਦਰ, ਜਾਂ ਆਣ ਮਿਲੇ ਉਹਦਾ ਹਾਣੀ।
ਕਿਉਂਕਰ ਜੰਗਲ ਮੰਗਲ ਬਣਦੇ, ਰੜ ਵਿੱਚ ਵਹਿੰਦੀ ਅੰਮ੍ਰਿਤ ਧਾਰਾ;
ਜੋ ਇਸ ਜੀਣੋਂ ਪਾਰ ਹੋ ਜਾਂਦੇ, ਸਭ ਬਣ ਜਾਂਦੀ ਸਰਲ ਕਹਾਣੀ।

ਸੂਹਿਆ ਵੇ ਫੁੱਲ ਗੁਲਾਬ ਦਿਆ! ਖਿੜ ਖਿੜ ਪੈਣਾ ਮੁੱਖੜਾ ਤੇਰਾ।
ਤੱਕ ਤੱਕ ਤੇਨੂੰ ਮੈਂ ਵੇਖੀ ਜਾਵਾਂ, ਦੇਵ ਲੋਕ ਵਿੱਚ ਦਰਸ਼ਕ ਖੇੜਾ।
ਸੰਸਾਰ ਸਮੁੰਦ ਦੀਆਂ ਸਰ ਛੱਲਾਂ, ਜੋ ਆਣ ਤੱਟ ਤੇ ਪੁੱਜਦੇ;
ਸੌਭੇ ਸੁਹਜਾਂ ਦੇ ਸੰਗ ਸਜਿਆ, ਦਿੱਸਣ ਲੱਗਦਾ ਆਤਮੁ3 ਵਿਹੜਾ।

ਸੂਹਿਆ ਵੇ ਫੁੱਲ ਗੁਲਾਬ ਦਿਆ! ਮਾਣ ਲੈਂਦੇ ਉਹ ਰੰਗ ਗੁਲਾਲ।
ਜਿਨ੍ਹਾਂ ਘਰ ਦਾ ਮੰਦਰ ਸਾਜਿਆ, ਪ੍ਰਭ ਜੀ ਦੇ ਸਦ ਵੱਸਣ ਨਾਲ।
ਇੱਕ ਫਿਰ ਰਹੇ ਘੁੰਮਣ ਘੇਰੀਏਂ, ਵਿੱਚ ਜਨਮ ਮਰਨ ਦੀ ਖੇਡ;
ਜਿਨ੍ਹਾਂ ਸੌਚ ਪਰੋਇਆ ਹਿਰਦਿਆਂ, ਵਿੱਚ ਰੱਖਦੇ ਅਮਰੁ[4] ਸਮ੍ਹਾਲ।

ਸਦਾ ਚਮਕੇ ਹੀਰਾ ਸੌਤ ਦਾ, ਬਦਲੇ ਸਮਾਂ ਤਸੀਰ।
ਇਹਨੂੰ ਦਮਕਣ ਲਾਈ ਰੱਖਦੀ, ਰਾਮ-ਹਰੀ ਸ਼ਮਸ਼ੀਰ।

1. ਤਹਿ-ਅੰਤ; 2. ਭਗਤੂ-ਭਗਤ ਨੂੰ; 3. ਆਤਮੁ-ਆਤਮਾ ਦਾ;
4. ਅਮਰੁ-ਪ੍ਰਭੂ ਨੂੰ

# ਵਲੈਤ ਦੀਆਂ ਕੁਝ ਚੰਗੀਆਂ ਗੱਲਾਂ

—ਭੂਪਿੰਦਰ ਉਸਤਾਦ



ਮੇਰੇ ਸੌਹਰਾ ਸਾਹਿਬ ਦਿਲ ਦੀ ਬਿਮਾਰੀ ਕਰਕੇ ਕਈ ਦਿਨਾਂ ਤੋਂ ਟੂਟਿੰਗ ਏਰੀਏ ਸੈਂਟ ਜੌਰਜ ਹਸਪਤਾਲ (ਸਰਕਾਰੀ) ਵਿਚ ਜ਼ੇਰੇ ਇਲਾਜ ਸਨ। ਕਈ ਦਿਨ ਤਾਂ ਉਨਾਂ ਉਤੇ ਟੈਸਟ ਹੁੰਦੇ ਰਹੇ। ਇਥੇ ਹਸਪਤਾਲਾਂ ਵਿਚ ਟੈਸਟ ਬਹੁਤ ਹੁੰਦੇ ਹਨ। ਟੈਸਟ ਕਰਨ ਤੋਂ ਬਾਅਦ ਹੀ ਇਲਾਜ ਚਾਲੂ ਹੁੰਦਾ ਹੈ। ਉਨਾਂ ਨੂੰ ਉਥੇ ਦਾਖਲ ਹੋਇਆਂ ਦੋ ਮਹੀਨੇ ਹੋ ਚਲੇ ਸਨ। ਸਿਹਤ ਵਿਚ ਹੌਲੀ ਹੌਲੀ ਸੁਧਾਰ ਹੋ ਰਿਹਾ ਸੀ। ਮੈਂ ਉਨਾਂ ਨੂੰ ਪਿਛਲੇ ਅੱਠਾਂ ਦਿਨਾਂ ਤੋਂ ਰੋਜ਼ ਦੇਖਣ ਜਾਂਦਾ ਹਾਂ, ਜਦੋਂ ਦਾ ਮੈਂ ਇੰਗਲੈਂਡ ਆਇਆ ਹਾਂ।

ਹਸਪਤਾਲ ਚਾਰ ਮੰਜ਼ਿਲਾ ਬਹੁਤ ਲੰਬਾ ਚੌੜਾ ਹੈ ਤੇ ਇਥੇ ਹਰ ਬਿਮਾਰੀ ਦੇ ਇਲਾਜ ਦਾ ਪ੍ਰਬੰਧ ਹੈ। ਦਿਲ ਦੇ ਮਰੀਜ਼ਾਂ ਦਾ ਵਾਰਡ ਵੀ ਬਹੁਤ ਲੰਬਾ ਚੌੜਾ ਹੈ। ਇਹ ਬਿਮਾਰੀ ਇਥੇ ਕਾਫੀ ਜ਼ਿਆਦਾ ਹੈ। ਬਾਈਪਾਸ ਅਪਰੇਸ਼ਨ ਇਥੇ ਆਮ ਲੋਕਾਂ ਦੇ ਹੋਏ ਹਨ।

ਜਿਸ ਕਮਰੇ ਵਿਚ ਡੈਡ ਦਾ ਬੈੱਡ ਹੈ ਉਹ ਕਮਰਾ ਕੋਈ ੨੦'×੨੦' ਦਾ ਹੋਏਗਾ। ਉਸ ਕਮਰੇ ਵਿਚ ਚਾਰ ਬੈੱਡ ਲੱਗੇ ਹੋਏ ਹਨ। ਘਰ ਦੇ ਕਿਸੇ ਵੀ ਸੱਜਣ ਨੂੰ ਸ਼ਾਮੀ ੩ ਤੋਂ ੭ ਵਜੇ ਤੱਕ ਹਸਪਤਾਲ ਜਾ ਕੇ ਆਪਣੇ ਮਰੀਜ਼ ਨੂੰ ਮਿਲਣ ਦੀ ਇਜਾਜ਼ਤ ਹੈ। ਤਿੰਨ ਵਜੇ ਤੋਂ ਪਹਿਲਾਂ ਤੇ ਸੱਤ ਵਜੇ ਤੋਂ ਬਾਅਦ ਉਥੇ ਕਿਸੇ ਨੂੰ ਵੀ ਦਾਖਲ ਹੋਣ ਦੀ ਇਜਾਜ਼ਤ ਨਹੀਂ। ਕੋਈ ਅੰਦਰ ਦਾਖਲ ਹੋ ਹੀ ਨਹੀਂ ਸਕਦਾ। ਕਿਉਂਕਿ ਵਾਰਡ ਦੇ ਹਰ ਦਰਵਾਜ਼ੇ ਨੂੰ ਇੰਟਰ ਲੌਕ ਲੱਗਾ ਹੋਇਆ ਹੈ ਜੋ ਕਿ ਅੰਦਰੋਂ ਹੀ ਸਵਿਚ ਔਨ ਕਰਨ ਨਾਲ ਖੁੱਲਦਾ ਹੈ। ਉਹ ਹਰ ਵੇਲੇ ਬੰਦ ਰਹਿੰਦਾ ਹੈ ਤੇ ਬੇਨਤੀ ਕਰਨ ਤੇ ਹੀ ਖੁੱਲਦਾ ਹੈ।

ਹਸਪਤਾਲ ਵਿਚ ਪੰਜ ਵਜੇ ਸ਼ਾਮੀ ਰਾਤ ਦੀ ਰੋਟੀ ਵਰਤਾਈ ਜਾਂਦੀ ਹੈ। ਦੁਪੈਹਰ ਦਾ ਖਾਣਾ ਮਰੀਜ਼ ਖੁਦ ਹੀ ਖਾਂਦੇ ਹਨ ਜੋ ਦਿਨੇ ਸਾਢੇ ਬਾਰਾਂ ਵਜੇ ਦਿੱਤਾ ਜਾਂਦਾ ਹੈ। ਜੋ ਮਰੀਜ਼ ਖੁਦ ਨਹੀਂ ਖਾ ਸਕਦੇ ਉਨਾਂ ਨੂੰ ਨਰਸਾਂ ਖਾਣਾ ਖੁਵਾ ਦਿੰਦੀਆਂ ਹਨ। ਸ਼ਾਮ ਦਾ ਖਾਣਾ ਮਰੀਜ਼ ਨੂੰ ਮਿਲਣ ਆਏ ਸੱਜਣ ਖਵਾ ਦਿੰਦੇ ਹਨ।

ਮਰੀਜ਼ ਨੂੰ ਪੁੱਛਿਆ ਜਾਂਦਾ ਹੈ ਕਿ ਉਸਨੇ ਕੀ ਖਾਣਾ ਹੈ? ਖਾਣਾ ਤਿੰਨ ਚਾਰ ਕਿਸਮ ਦਾ ਤੇ ਮਰੀਜ਼ਾਂ ਦੀ ਬਿਮਾਰੀ ਦੇ ਹਿਸਾਬ ਨਾਲ ਹੀ ਦਿੱਤਾ ਜਾਂਦਾ ਹੈ। ਖਾਣਾ ਹਸਪਤਾਲ ਦੀ ਮੈਸ ਵਿਚ ਹੀ ਬਣਦਾ ਹੈ। ਖਾਣਾ ਰੋਜ਼ ਬਦਲ ਬਦਲ ਕੇ ਦਿੱਤਾ ਜਾਂਦਾ ਹੈ। ਖਾਣੇ ਤੋਂ ਪਹਿਲਾਂ ਕੋਈ ਸੂਪ ਵਰਤਾਇਆ ਜਾਂਦਾ ਹੈ ਤੇ ਖਾਣੇ ਤੋਂ ਬਾਅਦ ਕੋਈ ਮਿੱਠੀ ਚੀਜ਼ ਵੀ ਖਾਣ ਨੂੰ ਜ਼ਰੂਰ ਵਰਤਾਈ ਜਾਂਦੀ ਹੈ। ਖਾਣਾ ਪੌਸ਼ਟਿਕ ਪਰ ਹਲਕਾ ਹੁੰਦਾ ਹੈ। ਘਿਉ ਤੇਲ ਬਹੁਤ ਘੱਟ ਵਰਤਦੇ ਹਨ। ਹਸਪਤਾਲ ਦੀ ਸਫਾਈ ਦਾ ਬਹੁਤ ਧਿਆਨ ਰੱਖਿਆ ਜਾਂਦਾ ਹੈ। ਕਿਤੇ ਵੀ ਕਾਗਜ਼ ਮਾਤਰ ਨਹੀਂ ਦਿਸਦਾ। ਇਥੇ ਵਾਂਗੂ ਲੋਕ ਗੰਦ ਨਹੀਂ ਪਾਉਂਦੇ। ਹਰ ਪਾਸੇ ਕੂੜਾ ਸੁੱਟਣ ਲਈ ਕੂੜੇਦਾਨ ਪਏ ਹਨ, ਹਰ ਕਿਸੇ ਦੀ ਕੋਸ਼ਿਸ਼ ਹੁੰਦੀ ਹੈ ਕਿ ਫਾਲਤੂ ਚੀਜ਼ ਉਸ ਵਿਚ ਹੀ ਸੁੱਟੀ ਜਾਏ।

ਜੋ ਵੀ ਨਰਸ ਜਾਂ ਵੇਟਰ ਵਾਰਡ ਵਿਚ ਮਰੀਜ਼ਾਂ ਨੂੰ ਖਾਣਾ ਜਾਂ ਦੁਆਈ ਦੇਣ ਲਈ ਆਉਂਦੀ ਹੈ ਉਸਨੇ ਬਕਾਇਦਾ ਦਸਤਾਨੇ ਪਾਏ ਹੁੰਦੇ ਹਨ। ਨਰਸ ਇਕ ਮਰੀਜ਼ ਨੂੰ ਦਵਾਈ ਦੇ ਕੇ ਟੀਕਾ ਲਾ ਕੇ ਦਸਤਾਨੇ ਬਦਲ ਲੈਂਦੀ ਹੈ ਤੇ ਉਤਾਰੇ ਹੋਏ ਦਸਤਾਨੇ ਕਚਰੇ ਵਾਲੇ ਡੱਬੇ ਵਿਚ ਸੁੱਟ ਦਿੱਤੇ ਜਾਂਦੇ ਹਨ। ਜਦੋਂ ਉਹ ਚਾਰੇ ਮਰੀਜ਼ਾਂ ਨੂੰ ਦਵਾਈ ਦੇ ਹਟਦੀ ਹੈ ਤਾਂ ਦਸਤਾਨੇ ਤੇ ਐਪਰਨ ਲਾਹ ਕੇ ਕੂੜੇਦਾਨ ਵਿਚ ਸੁੱਟ ਜਾਂਦੀ ਹੈ। ਦਿਹਾੜੀ ਵਿਚ ਹੱਥ ਕਿੰਨੀ ਵਾਰ ਧੋ ਹੁੰਦੇ ਹਨ ਇਸਦੀ ਗਿਣਤੀ ਕਰਨੀ ਬਹੁਤ ਔਖੀ ਹੈ।

ਜੋ ਲੋਕ ਮਰੀਜ਼ਾਂ ਨੂੰ ਮਿਲਣ ਔਂਦੇ ਹਨ ਉਨਾਂ ਨੂੰ ਵਾਰਡ ਅੰਦਰ ਵੜਨ ਤੋਂ ਪਹਿਲਾਂ ਆਪਣੇ ਜੁੱਤੇ ਤੇ ਹੱਥ ਚੰਗੀ ਤਰ੍ਹਾਂ ਸਾਫ ਕਰਨੇ ਪੈਂਦੇ ਹਨ। ਹੱਥ ਸਾਫ ਕਰਨ ਲਈ ਦਰਵਾਜ਼ੇ ਦੇ ਨਾਲ ਇਕ ਤਰਲ ਦਵਾਈ ਦੀ ਲੱਗੀ ਬੋਤਲ ਵਿਚੋਂ ਦਵਾਈ ਲੈ ਕੇ ਹੱਥਾਂ ਤੇ ਮਲਣੀ ਪੈਂਦੀ ਹੈ। ਤੇ ਵਾਪਸੀ ਤੇ ਵੀ ਉਹੀ ਦਵਾਈ ਹੱਥਾਂ ਤੇ ਮਲ ਕੇ ਜਾਣਾ ਪੈਂਦਾ ਹੈ। ਇਹ ਕੰਮ ਹਰ ਕੋਈ ਆਪਣੇ ਆਪ ਕਰ ਲੈਂਦਾ ਹੈ, ਵਾਰ ਵਾਰ ਨਹੀਂ ਕਹਿਣਾ ਪੈਂਦਾ।

ਹਰ ਮਰੀਜ਼ ਦੇ ਬੈੱਡ ਨਾਲ ਰਿਮੂਵਏਬਲ ਸਟੈਂਡ ਉੱਤੇ ਟੀ.ਵੀ. ਲੱਗੇ ਹੋਏ ਹਨ। ਜੋ ਕਾਰਡ ਸਿਸਟਮ ਨਾਲ ਚਲਦੇ ਹਨ। ਜਿਹੜਾ ਚੈਨਲ ਦੇਖਣਾ ਹੋ ਉਸਦੇ ਪੈਸੇ ਦੇ ਕਾਰਡ ਲਉ ਤੇ ਪ੍ਰੋਗਰਾਮ ਦੇਖੋ। ਹਰ ਵਾਰਡ ਨਾਲ ਇਕ ਸਿਟਿੰਗ ਰੂਮ ਬਣਿਆ ਹੋਇਆ ਹੈ ਜਿਥੇ ਦੋ ਵੱਡੇ ਵੱਡੇ ਟੇਬਲ ਤੇ ੧੫-੨੦

ਕੁਰਸੀਆਂ ਪਈਆਂ ਰਹਿੰਦੀਆਂ ਹਨ। ਉਥੇ ਇਕ ਵੱਡਾ ਟੀ. ਵੀ ਸਾਰਾ ਦਿਨ ਚਲਦਾ ਰਹਿੰਦਾ ਹੈ। ਕਈ ਮਰੀਜ਼ ਤਾਂ ਉਥੇ ਹੀ ਬੈਠ ਕੇ ਖਾਣਾ ਵੀ ਖਾ ਲੈਂਦੇ ਹਨ।

ਜੇ ਕੋਈ ਮਰੀਜ਼ ਟੱਟੀ ਪਿਸ਼ਾਬ ਜਾਣ ਤੋਂ ਅਸਮਰੱਥ ਹੈ ਤਾਂ ਨਰਸਾਂ ਬੜੇ ਤਰੀਕੇ ਤੇ ਸਲੀਕੇ ਨਾਲ ਉਨਾਂ ਦੀ ਮਦਦ ਕਰਦੀਆਂ ਹਨ। ਤੇ ਜੇ ਕੋਈ ਮਰੀਜ਼ ਜਾਣ ਬੁੱਝ ਕੇ ਉਨਾਂ ਨੂੰ ਪਰੇਸ਼ਾਨ ਕਰਦਾ ਹੈ ਤਾਂ ਉਹ ਕੁਟਾਪਾ ਵੀ ਚਾੜ੍ਹ ਦਿੰਦੀਆਂ ਹਨ।

ਮਰੀਜ਼ਾਂ ਨੂੰ ਬਿਸਤਰੇ ਤੋਂ ਚੱਕ ਕੇ ਕੁਰਸੀ ਤੇ ਬਿਠਾਉਣ ਅਤੇ ਕੁਰਸੀ ਤੋਂ ਚੱਕ ਕੇ ਬਿਸਤਰੇ 'ਚ ਪੇਣ ਲਈ ਸਪੈਸ਼ਲ ਮਸ਼ੀਨਾਂ ਤੋਂ ਕੰਮ ਲਿਆ ਜਾਂਦਾ ਹੈ। ਹਰ ਮਰੀਜ਼ ਕੋਲ ਇਕ ਰਿਮੋਟ ਹੈ। ਜਦੋਂ ਉਸਨੂੰ ਨਰਸ ਦੀ ਜ਼ਰੂਰਤ ਹੋਵੇ ਉਹ ਰਿਮੋਟ ਦਾ ਬਟਨ ਦਬਾ ਦਿੰਦਾ ਹੈ। ਨਰਸ ਦੀ ਘੜੀ ਦਾ ਅਲਾਰਮ ਦਸ ਦਿੰਦਾ ਹੈ ਕਿ ਉਸਦੀ ਕਿਸ ਮਰੀਜ਼ ਨੂੰ ਜ਼ਰੂਰਤ ਹੈ। ਉਹ ਆਪਣੇ ਮਰੀਜ਼ ਕੋਲ ਪਹੁੰਚ ਜਾਂਦੀ ਹੈ।

ਇਕ ਦਿਨ ਮੈਂ ਭਾਪਾ ਜੀ ਦੇ ਨਾਲ ਵਾਲੇ ਮਰੀਜ਼ ਨੂੰ ਪੁੱਛਿਆ ਤੇਰਾ ਕੀ ਹਾਲ ਹੈ? ਉਹ ਹੱਸ ਪਿਆ ਤੇ ਕਹਿਣ ਲੱਗਾ ਹਾਲ ਵਧੀਆ ਹੈ। ਮੇਰੇ ਘਰ ਤਾਂ ਮੈਨੂੰ ਦੇਖਣ ਵਾਲਾ ਕੋਈ ਨਹੀਂ। ਇਥੇ ਇਹ ਸੋਹਣੀਆਂ-ਸੋਹਣੀਆਂ ਨਰਸਾਂ ਮੇਰੀ ਦੇਖਭਾਲ ਕਰਦੀਆਂ ਹਨ, ਫਿਰ ਹਾਲ ਮਾੜਾ ਕਿਵੇਂ ਹੋ ਸਕਦਾ ਹੈ? ਉਸਦੀ ਗੱਲ ਸੁਣ ਕੇ ਮੈਨੂੰ ਹਾਸਾ ਆ ਗਿਆ, ਕਿ ਇਹ ਸੱਜਣ ਬਿਮਾਰੀ ਵਿਚ ਵੀ ਜ਼ਿੰਦਗੀ ਨੂੰ ਖੁਸ਼ ਰੱਖਣ ਦਾ ਯਤਨ ਕਰ ਰਿਹਾ ਹੈ।

ਐਨੇ ਨੂੰ ਇਕ ਵੇਟਰ ਸੂਪ ਲੈ ਕੇ ਵਾਰਡ ਵਿਚ ਦਾਖਲ ਹੋਈ। ਜੈਰੀ ਉਸ ਵਲ ਦੇਖ ਕੇ ਖੁਸ਼ ਹੋ ਗਿਆ ਤੇ ਚੁੱਪ ਕਰ ਗਿਆ। ਉਹ ਵਾਰੀ ਵਾਰੀ ਮਰੀਜ਼ਾਂ ਦਾ ਹਾਲ ਪੁੱਛਦੀ ਤੇ ਸੂਪ ਦੇ ਕੱਪ ਟੇਬਲ ਉਤੇ ਰੱਖ ਕੇ ਬਾਹਰ ਨਿਕਲ ਗਈ। ਜੈਰੀ ਉਸਨੂੰ ਜਾਂਦੀ ਨੂੰ ਨੀਝ ਨਾਲ ਦੇਖਦਾ ਰਿਹਾ। ਫਿਰ ਖਾਣਾ ਆਇਆ, ਚਾਰੇ ਮਰੀਜ਼ ਜਦੋਂ ਖਾਣਾ ਖਾ ਚੁੱਕੇ ਤਾਂ ਸਵੀਟ ਡਿਸ਼ ਦੀ ਇੰਤਜ਼ਾਰ ਕਰਨ ਲੱਗੇ। ਸਵੀਟ ਡਿਸ਼ ਆ ਗਈ, ਐਲਸ ਨੂੰ ਉਹ ਪਸੰਦ ਨਹੀਂ ਆਈ ਉਸ ਨੇ ਦੋ ਚਮਚ ਸਵੀਟ ਡਿਸ਼ ਖਾਧੀ ਤੇ ਪਲੇਟ ਇਕ ਪਾਸੇ ਕਰਕੇ ਬੈਠ ਗਿਆ। ਐਨੇ ਨੂੰ ਨਰਸ ਦਵਾਈ ਦੀ ਰੇਹੜੀ ਲੈ ਕੇ ਆ ਗਈ। ਉਸਨੇ ਮਰੀਜ਼ਾਂ ਦੇ ਦਵਾਈ ਵਾਲੇ ਬਾਕਸ ਵਾਰੀ ਵਾਰੀ ਖੋਹਲੇ, ਜੋ ਦਵਾਈਆਂ ਨਾਲ ਭਰੇ ਪਏ ਸਨ। ਇਥੇ ਵਾਂਗੂ ਨਹੀਂ ਕਿ ਮਰੀਜ਼ ਦੇ ਰਿਸ਼ਤੇਦਾਰ ਨੂੰ ਹਰ ਵਾਰੀ ਪਰਚੀ ਲਿਖ ਕੇ ਦੇ ਦਿਉ ਕਿ ਤਿੰਨ ਗੁਲੂਕੋਜ ਚਾਹੀਦੇ ਹਨ। ਦੋ ਮਰੀਜ਼ ਦੇ ਲਾ ਦਿਉ ਤੇ ਇਕ ਆਪ ਰੱਖ ਲਉ। ਜਾਂ ਚਾਰ ਟੀਕੇ ਮੰਗਵਾ ਲਉ ਇਕ ਦੋ ਲਾ ਦਿਉ ਤੇ ਬਾਕੀ ਆਪ ਰੱਖ ਲਉ।

ਨਰਸ ਨੇ ਜੋ ਦਵਾਈ ਦੇਣ ਵਾਲੀ ਸੀ ਉਹ ਡੋਜ਼ ਬਣਾਈ ਤੇ ਵਾਰੀ ਵਾਰੀ ਮਰੀਜ਼ਾਂ ਨੂੰ ਦੇ ਦਿੱਤੀ। ਉਸਨੇ ਆਪਣਾ ਕੰਮ ਮੁਕਾਇਆ, ਦਸਤਾਨੇ ਤੇ ਐਪਰਨ ਲਾਹ ਕੇ ਕਚਰੇ ਵਾਲੇ ਡੱਬੇ 'ਚ ਸੁੱਟੇ ਤੇ ਰੇਹੜੀ ਬੂਹਿਉਂ ਬਾਹਰ ਕਰ ਲਈ।

ਇਥੇ ਤਾਂ ਜੇ ਕੋਈ ਡਾਰਟਰ ਕੋਲੋਂ ਵੀ ਦਵਾਈ ਲੈਣ ਜਾਂਦਾ ਹੈ ਤਾਂ ਡਾਕਟਰ ਉਸਨੂੰ ਸਾਰੀਆਂ ਦਵਾਈਆਂ ਇਕ ਲਫਾਫੇ 'ਚ ਪਾ ਕੇ ਨਹੀਂ ਦਿੰਦੇ। ਕਿਸ ਵੇਲੇ ਕਿਹੜੀ ਤੇ ਕਿੰਨੀ ਦਵਾ ਖਾਣੀ ਹੈ ਉਹ ਪੈਕ ਕਰਕੇ ਦਿੰਦੇ ਹਨ। ਹਰ ਪੈਕ ਉਤੇ ਟਾਇਮ ਤੇ ਦਿਨ ਲਿਖਿਆ ਹੁੰਦਾ ਹੈ। ਜੇ ਕਿਸੇ ਵੇਲੇ ਮਰੀਜ਼ ਇਕ ਵੇਲੇ ਦੀ ਦੁਆਈ ਖਾਣੀ ਭੁਲ ਵੀ ਜਾਵੇ ਤਾਂ ਉਸਨੂੰ ਝੱਟ ਪਤਾ ਲੱਗ ਜਾਂਦਾ ਹੈ। ਫਰਜ਼ ਕਰੋ ਕਿਸੇ ਡਾਕਟਰ ਨੇ ਮਰੀਜ਼ ਨੂੰ ਸੱਤ ਦਿਨ ਦੀ ਦਵਾਈ ਦਿੱਤੀ। ਦਿਨ ਵਿਚ ਤਿੰਨ ਜਾਂ ਚਾਰ ਵਾਰ ਖਾਣੀ ਹੈ। ਉਸ ਵਾਸਤੇ ਪੈਕਜ ਬਣੇ ਹੋਏ ਹਨ ਜਿਵੇਂ ਸਕੂਲ ਦੀ ਕਲਾਸ ਦਾ ਟਾਇਮ ਟੇਬਲ ਹੁੰਦਾ ਹੈ ਕਿ ਕਿਸ ਦਿਨ ਕਿਹੜਾ ਕਿਹੜਾ ਪੀਰੀਅਡ ਹੈ। ਇਸੇ ਤਰ੍ਹਾਂ ਉਸ ਪੈਕਜ ਉਤੇ ਸੱਤਾਂ ਦਿਨਾਂ ਦੇ ਨਾਮ ਅਤੇ ਚਾਰ ਟਾਇਮ ਦੇ ਹਿਸਾਬ ਨਾਲ ੨੮ ਖਾਨੇ ਬਣੇ ਹੁੰਦੇ ਹਨ। ਡਾਕਟਰ ਉਨ੍ਹਾਂ ਵਿਚ ਦੁਆਈਆਂ ਪਾ ਕੇ ਸੀਲ ਕਰ ਦਿੰਦਾ ਹੈ। ਨਾ ਗੋਲੀ ਡਿੱਗਣ ਦਾ ਡਰ ਨਾ ਗੁਆਚਣ ਦਾ ਡਰ। ਜਿਸ ਦਿਨ ਦੁਆਈ ਲਿਆਂਦੀ ਉਸ ਦਿਨ ਦੇ ਪੈਕ ਤੋਂ ਸ਼ੁਰੂ ਕਰ ਲਉ ਭੁਲਣ ਦੀ ਕੋਈ ਨੌਬਤ ਹੀ ਨਹੀਂ ਆਉਂਦੀ।

ਸ਼ਹਿਰ ਦੇ ਕਿਸੇ ਵੀ ਹਿੱਸੇ ਵਿਚ ਸੜਕ ਤੋਂ ਲੰਘਦਿਆਂ ਟ੍ਰੈਫਿਕ ਵਿਚ ਸੜਕ ਪਾਰ ਕਰਨੀ ਬਹੁਤ ਔਖੀ ਹੈ। ਇਸ ਕਰਕੇ ਸੜਕ ਪਾਰ ਕਰਨ ਲਈ ਟ੍ਰੈਫਿਕ ਦੇ ਹਿਸਾਬ ਨਾਲ ਡੇਢ ਜਾਂ ਦੋ ਸੌ ਮੀਟਰ ਦੀ ਦੂਰੀ ਉਤੇ ਸਿਗਨਲ ਲਾਈਟਾਂ ਲੱਗੀਆਂ ਹੋਈਆਂ ਹਨ। ਤੁਸੀਂ ਸੜਕ ਪਾਰ ਕਰਨੀ ਹੈ, ਖੰਭੇ ਨਾਲ ਲੱਗੇ ਸਿਗਨਲ ਬੋਕਸ ਦਾ ਬਟਣ ਦੱਬੋ ਇਕ ਜਾਂ ਦੋ ਮਿੰਟ 'ਚ ਟ੍ਰੈਫਿਕ ਰੁਕਣ ਲਈ ਲਾਲ ਬੱਤੀਆਂ ਜਗ ਪੈਣਗੀਆਂ। ਟ੍ਰੈਫਿਕ ਰੁੱਕ ਜਾਏਗੀ, ਇਕ ਜਾਂ ਡੇਢ ਮਿੰਟ ਵਾਸਤੇ। ਉਨੇ ਚਿਰ ਵਿਚ ਤੁਸੀਂ ਸੜਕ ਪਾਰ ਕਰ ਲਉਗੇ। ਲਾਲ ਬੱਤੀ ਬੰਦ ਹੋ ਕੇ ਹਰੀ ਬਤੀ ਜਗ ਪਏਗੀ। ਟ੍ਰੈਫਿਕ ਚਾਲੂ ਹੋ ਜਾਏਗੀ। ਕਿਸੇ ਨੂੰ ਕੋਈ ਮੁਸ਼ਕਲ ਨਹੀਂ ਆਏਗੀ।

ਹਰ ਗੱਡੀ ਵਾਲਾ ਗੱਡੀ ਨੂੰ ਆਪਣੀ ਲੇਨ ਵਿਚ ਰੱਖਦਾ ਹੈ। ਲੇਨ ਵਿਚ ਨੰਬਰ ਲੱਗੇ ਹੋਏ ਹਨ ਤੇ ਹਰ ਕਰੋਸ ਉਤੇ ਉਨਾਂ ਨੰਬਰਾਂ ਬਾਰੇ ਲਿਖਿਆ ਹੈ ਕਿ ਇਸ ਨੰਬਰ ਦੀ ਰੋਡ ਤੁਹਾਨੂੰ ਕਿਥੇ ਪਹੁੰਚਾਏਗੀ।

ਬੱਸ ਆਪਣੀ ਲੇਨ ਛੱਡ ਕੇ ਸੜਕ ਦੇ ਵਿਚਾਲੇ ਨਹੀਂ

ਜਾਂਦੀ। ਕੋਈ ਦੂਸਰੀ ਗੱਡੀ ਬੱਸ ਦੀ ਲੇਨ ਵਿਚ ਨਹੀਂ ਜਾ ਸਕਦੀ। ਦੂਸਰੀ ਗੱਡੀ ਬੱਸ ਦੀ ਲੇਨ 'ਚ ਜਾਏਗੀ ਤਾਂ ਉਸਨੂੰ ਜੁਰਮਾਨਾ ਹੋ ਸਕਦਾ ਹੈ। ਸਾਈਕਲਾਂ ਵਾਲਿਆਂ ਦੀ ਸੜਕ ਦੇ ਕੰਢੇ ਨਾਲ ਇਕ ਫੁਟ ਛੱਡ ਕੇ ਲੇਨ ਬਣੀ ਹੈ, ਸਾਈਕਲ ਉਸ ਲੇਨ ਦੇ ਅੰਦਰ ਹੀ ਰਹੇਗੀ। ਬੱਸ ਸਿਰਫ ਆਪਣੇ ਸਟਾਪ ਉਤੇ ਹੀ ਖੜੀ ਹੁੰਦੀ ਹੈ। ਇਹ ਨਹੀਂ ਕਿ ਜਿਥੇ ਡਰਾਇਵਰ ਦੀ ਮਰਜ਼ੀ ਹੋਵੇ ਆਪਣੇ ਸੱਜਣਾਂ ਲਈ ਬੱਸ ਸੜਕ ਦੇ ਵਿਚਾਲੇ ਹੀ ਖੜੀ ਕਰ ਲਵੇ। ਬੱਸਾਂ ਵਿਚ ਡਰਾਇਵਰ ਹੀ ਕੰਡਕਟਰ ਦਾ ਕੰਮ ਕਰਦਾ ਹੈ। ਸਵਾਰੀ ਅਗਲੇ ਦਰਵਾਜ਼ੇ ਤੋਂ ਚੜ੍ਹਕੇ ਡਰਾਇਵਰ ਤੋਂ ਟਿਕਟ ਲੈ ਕੇ ਹੀ ਸੀਟ ਤੇ ਬੈਠੇਗੀ ਤੇ ਵਿਚਲੇ ਵੱਡੇ ਦਰਵਾਜ਼ੇ ਵਿਚੋਂ ਆਪਣੇ ਸਟਾਪ ਤੇ ਜਾ ਕੇ ਉਤਰ ਜਾਏਗੀ। ਬੱਸਾਂ ਵਿਚ ਬੱਸ ਦਾ ਰੂਟ ਅਤੇ ਸਟਾਪ ਦੱਸਣ ਲਈ ਸਪੀਕਰ ਅਤੇ ਸਲਾਈਡਾਂ ਲੱਗੀਆਂ ਹੋਈਆਂ ਹਨ ਜੋ ਤੁਹਾਨੂੰ ਅਗਲੇ ਸਟਾਪ ਬਾਰੇ ਤੇ ਜਿਸ ਰੂਟ ਉਤੇ ਜਿਥੇ ਤੱਕ ਬੱਸ ਜਾਣੀ ਹੈ ਉਹ ਵਾਰੋ ਵਾਰ ਜਾਣਕਾਰੀ ਮਿਲਦੀ ਰਹਿੰਦੀ ਹੈ। ਅਗਰ ਤੁਸੀਂ ਨਵੇਂ ਹੋ ਤੁਹਾਨੂੰ ਸਟਾਪ ਬਾਰੇ ਨਹੀਂ ਪਤਾ ਤਾਂ ਤੁਸੀਂ ਟਿਕਟ ਲੈਣ ਸਮੇਂ ਡਰਾਇਵਰ ਨੂੰ ਦੱਸ ਦਿਉ ਕਿ ਮੈਂ ਫਲਾਣੀ ਥਾਂ ਜਾਣਾ ਹੈ ਮੈਨੂੰ ਨੇੜੇ ਦੇ ਸਟਾਪ ਉਤੇ ਉਤਾਰ ਦੇਣਾ। ਫਿਰ ਜਦੋਂ ਨੇੜੇ ਦਾ ਸਟਾਪ ਆਏਗਾ ਤਾਂ ਡਰਾਇਵਰ ਸਪੀਕਰ 'ਚ ਅਨਾਊਂਸ ਕਰ ਦੇਵੇਗਾ। ਜਾਂ ਤੁਸੀਂ ਜਿਸ ਸਟਾਪ ਤੇ ਉਤਰਨਾ ਹੈ ਉਹ ਸਟਾਪ ਔਣ ਤੋਂ ਪਹਿਲਾਂ ਤੁਸੀਂ ਸੀਟ ਨਾਲ ਲੱਗੇ ਬਟਨ ਨੂੰ ਦਬਾ ਦਿਉਂ ਤਾਂ ਡਰਾਇਵਰ ਉਸ ਸਟਾਪ ਤੇ ਬੱਸ ਰੋਕ ਲਵੇਗਾ ਜੇ ਉਥੇ ਚੜ੍ਹਨ ਵਾਲੀ ਸਵਾਰੀ ਨਾ ਵੀ ਹੋਵੇ।

ਏਸੇ ਤਰਾਂ ਹੀ ਗੱਡੀਆਂ ਵਿਚ ਵੀ ਸਲਾਈਡਾਂ ਚਲਦੀਆਂ ਹਨ ਤੇ ਸਪੀਕਰ ਨਾਲ ਵੀ ਨਾਲ ਦੀ ਨਾਲ ਦੱਸਿਆ ਜਾਂਦਾ ਹੈ ਕਿ ਗੱਡੀ ਕਿੱਥੇ ਤੱਕ ਕੇ ਕਿਧਰ ਦੀ ਜਾਣੀ ਹੈ। ਅਗਲਾ ਸਟੇਸ਼ਨ ਕਿਹੜਾ ਔਣ ਵਾਲਾ ਹੈ। ਇਸ ਤਰਾਂ ਸਫਰ ਕਰਨ ਵਾਲਿਆਂ ਨੂੰ ਸਹੂਲਤ ਰਹਿੰਦੀ ਹੈ। ਬੱਸਾਂ ਗੱਡੀਆਂ ਵਿਚ ਉਤਰਨ ਵਾਲਿਆਂ ਨੂੰ ਪੈਹਲ ਦਿੱਤੀ ਜਾਂਦੀ ਹੈ। ਕੋਈ ਧੱਕਮ ਧੱਕਾ ਨਹੀਂ ਹੁੰਦਾ ਚਾਹੇ ਕਿੰਨੀ ਵੀ ਭੀੜ ਹੋਵੇ।

ਜਦੋਂ ਲੋਕਾਂ ਦੇ ਕੰਮਾਂ ਤੇ ਜਾਣ ਦਾ ਸਮਾਂ ਹੁੰਦਾ ਹੈ ਤਾਂ ਉਸ ਵੇਲੇ ਸਵੇਰੇ ੬ ਤੋਂ ੯.੩੦ ਵਜੇ ਤੱਕ ਗੱਡੀ ਬੱਸ ਹਰ ਪੰਜ ਮਿੰਟ ਬਾਦ ਮਿਲ ਜਾਂਦੀ ਹੈ। ਇਸ ਸਮੇਂ ਨੂੰ ਪੀਕ ਟਾਈਮ ਕਿਹਾ ਜਾਂਦਾ ਹੈ। ਡੇ ਪਾਸਾਂ ਵਾਲਿਆਂ ਨੂੰ ਇਸ ਸਮੇਂ ਵਿਚ ਯਾਤਰਾ ਕਰਨ ਦੀ ਮਨਾਹੀ ਹੈ। ਪੀਕ ਟਾਈਮ ਤੋਂ ਬਾਅਦ ਗੱਡੀਆਂ ਬੱਸਾਂ ਦਾ ਸਮਾਂ ੮-੧੦ ਮਿੰਟ ਤੇ ਫਿਰ ੧੫ ਮਿੰਟ ਤੱਕ ਹੋ ਜਾਂਦਾ ਹੈ। ਬੱਸਾਂ ਗੱਡੀਆਂ ਦੀ ਸਫਾਈ ਦੇਖਣ ਵਾਲੀ ਹੈ। ਸੀਟਾਂ ਅਰਾਮਦੇਹ ਹਨ। ਇਥੇ ਵਾਂਗੂ ਸਵਾਰੀ ਨੂੰ ਬੈਠਣ ਤੋਂ ਪਹਿਲਾਂ ਸੀਟਾਂ ਆਪ ਨਹੀਂ ਸਾਫ ਕਰਨੀਆਂ ਪੈਂਦੀਆਂ, ਨਾ ਹੀ ਉਹ ਕਪੜੇ ਪਾੜਦੀਆਂ ਹਨ। ਉਥੋਂ ਦੇ ਲੋਕ ਵੀ ਸਫਾਈ ਦਾ ਬਹੁਤ ਖਿਆਲ ਰਖਦੇ ਹਨ। ਇਥੇ ਦੇ ਲੋਕਾਂ ਵਾਂਗੂ ਗੰਦ ਪਾ ਕੇ ਰਾਜ਼ੀ ਨਹੀਂ। ਕਾਰਾਂ ਮੋਟਰ ਸਾਈਕਲ ਸਲੀਕੇ ਨਾਲ ਸੜਕ ਦੇ ਕੰਢੇ ਜਾਂ ਜਿਥੇ ਕਾਰਾਂ ਖੜੀਆਂ ਕਰਨ ਦੀ ਥਾਂ ਬਣੀ ਹੋਵੇ ਉਥੇ ਹੀ ਖੜੀਆਂ ਕੀਤੀਆਂ ਜਾਂਦੀਆਂ ਹਨ। ਇਥੇ ਵਾਂਗੂ ਨਹੀਂ ਕਿ ਜਿਥੇ ਮਰਜ਼ੀ ਗੱਡੀ ਵਿੰਗੀ ਜਿਹੀ ਖੜੀ ਕਰ ਦਿਓ ਤੇ ਸਾਰਾ ਰਸਤਾ ਪਿਉ ਦਾ ਸਮਝ ਕੇ ਰੋਕ ਲਉ। ਅਜਿਹੇ ਡਰਾਇਵਰ ਨੂੰ ਜੁਰਮਾਨਾ ਭਰਨਾ ਪੈਂਦਾ ਹੈ ਤੇ ਕਈ ਵਾਰ ਲਾਇਸੈਂਸ ਵੀ ਜ਼ਬਤ ਹੋ ਜਾਂਦਾ ਹੈ। ਕਾਨੂੰਨ ਬਹੁਤ ਸਖਤ ਹੈ ਕਿਸੇ ਦਾ ਲਿਹਾਜ ਨਹੀਂ ਕੀਤਾ ਜਾਂਦਾ। ਅਜਿਹੇ ਗਲਤ ਕੰਮ ਕਰਨ ਵਾਲੇ ਬੰਦੇ ਦੀ ਸਿਫਾਰਸ਼ ਕਰਨ ਵਾਲੇ ਨੂੰ ਵੀ ਜੁਰਮਾਨਾ ਹੋ ਜਾਂਦਾ ਹੈ। ਸੜਕ ਤੇ ਖੜੀ ਹਰ ਗੱਡੀ ਨੂੰ ਕਿਰਾਇਆ ਦੇਣਾ ਪੈਂਦਾ ਹੈ। ਬਗੈਰ ਕਿਰਾਇਆ ਦਿੱਤਿਆਂ ਖੜੀ ਗੱਡੀ ਨੂੰ ਜੁਰਮਾਨਾ ਲੱਗਦਾ ਹੈ। ਹਰ ਸੜਕ ਉਤੇ ਖੜੀ ਕਰਨ ਲਈ ਗੱਡੀ ਵਾਸਤੇ ਕਿਰਾਇਆ ਭਰਨ ਲਈ ਮਸ਼ੀਨਾਂ ਲੱਗੀਆਂ ਹੋਈਆਂ ਹਨ। ਉਨ੍ਹਾਂ ਮਸ਼ੀਨਾਂ 'ਚੋਂ ਇਕ ਘੰਟਾ ਦੋ ਘੰਟੇ ਜਾਂ ਚਾਰ ਘੰਟੇ ਦੇ ਕਿਰਾਏ ਦੀਆਂ ਟਿਕਟਾਂ ਮਿਲਦੀਆਂ ਹਨ। ਫਰਜ਼ ਕਰੋ ਕੋਈ ਆਦਮੀ ਇਕ ਘੰਟੇ ਦੀ ਟਿਕਟ ਲੈ ਕੇ ਗੱਡੀ 'ਚ ਰੱਖ ਦਿੰਦਾ ਹੈ, ਪਰ ਉਸ ਨੂੰ ਟਾਇਮ ਜ਼ਿਆਦਾ ਲੱਗਣਾ ਹੈ ਤਾਂ ਉਸਨੂੰ ਦੁਬਾਰਾ ਆ ਕੇ ਹੋਰ ਟਿਕਟ ਲੈ ਕੇ ਗੱਡੀ 'ਚ ਰੱਖਣਾ ਪਏਗਾ ਨਹੀਂ ਤਾਂ ਜੇ ਚੈਕਿੰਗ ਹੋ ਗਈ ਤਾਂ ਉਸਨੂੰ ਜੁਰਮਾਨਾ ਹੋ ਜਾਏਗਾ। ਕੋਈ ਪੁੱਛ ਪਰਤੀਤ ਨਹੀਂ ਹੋਏਗੀ।

ਕਾਸ਼ ਭਾਰਤ ਦੇ ਉੱਚ ਤਬਕੇ ਦੇ ਲੋਕ ਆਪਣੀ ਹੈਂਕੜ ਛੱਡ ਕੇ ਆਪਣੇ ਆਪ ਨੂੰ ਕਿਸੇ ਚੰਗੇ ਸਿਸਟਮ ਵਿਚ ਢਾਲਣ ਤੇ ਦੇਸ਼ ਵਿਚ ਤਰੱਕੀ ਦੇ ਰਾਹ ਪੱਧਰੇ ਕਰਨ। ਇਹ ਵੱਡੇ ਲੋਕ ਹੀ ਹਨ ਜੋ ਗਲਤ ਸਿਸਟਮ ਪੈਦਾ ਕਰਦੇ ਹਨ। ਜੋ ਦੇਸ਼ ਦੀ ਤਰੱਕੀ ਦੀ ਰਫਤਾਰ ਨੂੰ ਉਲਝਾ ਕੇ ਰੱਖ ਦਿੰਦਾ ਹੈ।

ਇਹ ਯੂਰਪ ਹੀ ਹੈ ਜਿਥੇ ਕਿਸੇ ਮਨਿਸਟਰ ਦੀ ਧੀ ਨੂੰ ਸ਼ਰਾਬ ਪੀ ਕੇ ਗੱਡੀ ਚਲੌਣ ਕਰਕੇ ਚਲਾਨ ਭਰਨਾ ਪੈਂਦਾ ਹੈ। ਇਥੇ ਦੇ ਮਨਿਸਟਰ ਦੇ ਬੱਚੇ ਦੀ ਤਾਂ ਗੱਲ ਹੀ ਛੱਡੋ ਉਸਦਾ ਚਲਾਨ ਕਰਨ ਦੀ ਹਿੰਮਤ ਕਿਸ ਨੇ ਕਰਨੀ ਹੈ। ਇਥੇ ਤਾਂ ਜੇ ਕਿਤੇ ਮਿਉਂਸੀਪਲ ਕਮੇਟੀ ਦੇ ਮੈਂਬਰ ਦੇ ਬੱਚੇ ਦਾ ਵੀ ਚਲਾਨ ਹੋ ਜਾਏ ਤਾਂ ਪਿਉ ਝੱਟ ਫੋਨ ਮਾਰੇਗਾ, ਕਿ ਤੂੰ ਮੈਨੂੰ ਜਾਣਦਾ ਨਹੀਂ? ਜਿਵੇਂ ਉਹ ਕਾਨੂੰਨ ਤੋਂ ਵੱਡਾ ਹੋਵੇ ਤੇ ਕਾਨੂੰਨ ਤੋੜਨਾ ਉਸਦਾ ਹੱਕ ਹੋਵੇ।

ਇਕ ਵਾਰ ਇੰਗਲੈਂਡ ਦੇ ਪ੍ਰਧਾਨ ਮੰਤਰੀ ਦੀ ਬੀਵੀ ਕਾਹਲੀ ਵਿਚ ਆਪਣੀ ਕਾਰ ਸੜਕ ਉਤੇ ਖੜੀ ਕਰ ਗਈ, ਟਿਕਟ ਲੈ ਕੇ ਗੱਡੀ ਵਿਚ ਰੱਖਣਾ ਭੁੱਲ ਗਈ। ਜਦੋਂ ਵਾਪਸ ਆਈ ਤਾਂ ਪੰਜਾਹ ਪੌਂਡ ਜੁਰਮਾਨੇ ਦੀ ਸਲਿਪ ਲੱਗੀ ਹੋਈ ਸੀ। ਅਗਰ ਅਜਿਹਾ ਹਾਦਸਾ ਭਾਰਤ ਵਿਚ ਹੁੰਦਾ ਤਾਂ ਉਹ ਸਿਪਾਹੀ ਬਜਾਏ ਜੁਰਮਾਨਾ ਕਰਨ ਦੇ, ਉਸ ਗੱਡੀ ਦੀ ਪਹਿਰੇਦਾਰੀ ਕਰਦਾ ਤੇ ਮੈਡਮ ਦੇ ਔਣ ਉਤੇ ਉਸ ਨੂੰ ਸਲੂਟ ਵੀ ਮਾਰਦਾ।

ਭਾਰਤ ਵਿਚ ਚਲਾਨ ਭਰਨ ਦਾ ਸਿਸਟਮ ਵੀ ਗਲਤ ਹੈ ਜਿਸ ਕਰਕੇ ਲੋਕ ਮੌਕੇ ਉਤੇ ਰਿਸ਼ਵਤ ਦੇ ਕੇ ਆਪਣੀ ਜਾਨ ਛੁਡਾਉਂਦੇ ਹਨ। ਕਿਉਂਕਿ ਜੁਰਮਾਨਾ ਤਾਂ ਜੋ ਹੋਣਾ ਹੈ ਸੋ ਹੋਣਾ ਹੈ, ਦਿਹਾੜੀ ਅਲੱਗ ਕਚੈਹਰੀ 'ਚ ਘੁੰਮਦਿਆਂ ਮਰ ਜਾਣੀ ਹੈ। ਕਈ ਵਾਰ ਤਾਂ ਉਸ ਦਿਨ ਜੱਜ ਸਾਬ੍ਹ ਹੀ ਛੁੱਟੀ ਤੇ ਮਿਲਦੇ ਹਨ। ਸੋ ਇਸ ਚੱਕਰ ਤੋਂ ਬਚਨ ਲਈ ਹੀ ਅਗਲਾ ਚਲਾਨ ਕਰਨ ਵਾਲੇ ਸਿਪਾਹੀ ਦੇ ਮੱਥੇ ਹੀ ੧੦੦-੫੦ ਰੁ. ਮਾਰਨੇ ਚੰਗਾ ਸਮਝਦਾ ਹੈ। ਜਿਸ ਨਾਲ ਸਰਕਾਰੀ ਖਜ਼ਾਨੇ ਨੂੰ ਤਾਂ ਕੁਝ ਨਹੀਂ ਮਿਲਦਾ ਪਰ ਸਿਪਾਹੀ ਦੀ ਕਮਾਈ ਹੋ ਜਾਂਦੀ ਹੈ।

ਬਾਹਰਲੇ ਮੁਲਕਾਂ ਵਿਚ ਚਲਾਨ ਭਰਨ ਵਾਸਤੇ ਹਰ ਸ਼ਹਿਰ ਵਿਚ ਚਾਰ ਪੰਜ ਪੁਲਿਸ ਸਟੇਸ਼ਨਾਂ ਵਿਚ ਚਲਾਨ ਭਰਨ ਦੀ ਸਹੂਲਤ ਚੌਵੀ ਘੰਟੇ ਹੁੰਦੀ ਹੈ। ਤੁਸੀਂ ਕਿਸੇ ਵੇਲੇ ਵੀ ਜਾ ਕੇ ਚਲਾਨ ਦੇ ਪੈਸੇ ਜੋ ਕਿ ਚਲਾਨ ਫਾਰਮ ਦੇ ਉਤੇ ਲਿਖੇ ਹੁੰਦੇ ਹਨ ਉਹ ਭਰ ਕੇ, ਰਸੀਦ ਲੈ ਲਵੋ। ਵੱਧ ਤੋਂ ਵੱਧ ਪੰਦਰਾਂ ਮਿੰਟ ਲੱਗਦੇ ਹਨ। ਕਿਸੇ ਵੀ ਦਫਤਰ ਜਾਂ ਬੈਂਕ ਵਿਚ ਜਾਓ, ਹਰ ਪਾਸੇ ਲਾਇਨ ਵਿਚ ਹੀ ਲੋਕ ਖੜੇ ਹੋ ਕੇ ਅਰਾਮ ਨਾਲ ਆਪਣਾ ਕੰਮ ਕਰਵਾਉਂਦੇ ਹਨ। ਉਹ ਲੋਕ ਸਮਝ ਗਏ ਹਨ ਕਿ ਲਾਇਨ ਵਿਚ ਲੱਗ ਕੇ ਕੰਮ ਜਲਦੀ ਤੇ ਅਰਾਮ ਨਾਲ ਹੋ ਜਾਂਦਾ ਹੈ। ਕੋਈ ਵੀ ਬੰਦਾ ਪਿਛਿਓਂ ਆ ਕੇ ਅੱਗੇ ਘੁਸਣ ਦੀ ਕੋਸ਼ਿਸ਼ ਨਹੀਂ ਕਰਦਾ। ਹਰ ਕੋਈ ਇਹ ਗੱਲ ਸਮਝਦਾ ਹੈ ਕਿ ਜੇ ਮੈਨੂੰ ਜਲਦੀ ਹੈ ਤਾਂ ਦੂਸਰਾ ਵੀ ਕੋਈ ਵਿਹਲਾ ਨਹੀਂ ਹੈ। ਉਸਦਾ ਟਾਈਮ ਵੀ ਕੀਮਤੀ ਹੈ।

ਕਾਸ਼ ਭਾਰਤ ਦੇ ਲੋਕ ਵੀ ਇਹ ਗੱਲ ਸਮਝ ਲੈਣ। ਇਥੇ ਤਾਂ ਬੈਂਕਾਂ ਦਫਤਰਾਂ 'ਚ ਕੰਮ ਕਰਨ ਵਾਲੇ ਵੀ ਬੇਪਰਵਾਹ ਹਨ। ਸਾਹਮਣੇ ਲਾਇਨ ਲੱਗੀ ਹੋਏਗੀ ਤਾਂ ਵੀ ਕਲਰਕ ਸਾਬ੍ਹ ਆਪਣਾ ਕੰਮ ਛੱਡ ਕੇ ਦੂਸਰੇ ਕਲਰਕ ਨੂੰ ਆਪਣੀ ਰਾਮ ਕਹਾਣੀ ਸੁਣਾਉਣ 'ਚ ਰੁੱਝੇ ਹੋਣਗੇ। ਉਨਾਂ ਨੂੰ ਰੱਤੀ ਫਿਕਰ ਨਹੀਂ ਹੁੰਦਾ ਕਿ ਸਾਹਮਣੇ ਜੋ ਆਦਮੀ ਖੜਾ ਹੈ ਉਸਨੇ ਕੋਈ ਹੋਰ ਕੰਮ ਵੀ ਕਰਨਾ ਹੋਏਗਾ। ਕਈ ਵਿਦੇਸ਼ੀ ਜਦੋਂ ਅਜਿਹੀਆਂ ਕਰਤੂਤਾਂ ਦੇਖਦੇ-ਝਲਦੇ ਹਨ ਤਾਂ ਉਹ ਆਪਣੇ ਮੁਲਕ 'ਚ ਜਾ ਕੇ ਭਾਰਤ ਨੂੰ ਬਦਨਾਮ ਕਰਦੇ ਹਨ। ਪਰ ਇਥੇ ਬੈਠੇ ਕਲਰਕਾਂ ਨੂੰ ਕੀ ਉਨਾਂ ਨੂੰ ਤਾਂ ਤਨਖਾਹ ਮਿਲੀ ਜਾਂਦੀ ਹੈ।

ਉਥੋਂ ਦੇ ਕਲਰਕ ਨੇ ਪਿਸ਼ਾਬ ਕਰਨ ਵੀ ਜਾਣਾ ਹੋਵੇ ਤਾਂ ਦੂਸਰੇ ਕਲਰਕ ਨੂੰ ਆਪਣੀ ਸੀਟ ਉਤੇ ਬਿਠਾ ਕੇ ਜਾਏਗਾ। ਭਾਵੇਂ ਸਾਹਮਣੇ ਕੋਈ ਕਸਟਮਰ ਖੜਾ ਹੋਵੇ ਜਾਂ ਨਾ।

ਇੱਥੇ ਘਰ ਦੀ ਪੁਰਾਣੀ ਕੋਈ ਵੀ ਚੀਜ਼ ਜਿਵੇਂ ਟੀ.ਵੀ., ਫਰਿਜ, ਕੰਪਿਊਟਰ ਜਾਂ ਫਰਨੀਚਰ ਵਗੈਰਾ ਛੇਤੀ ਕੀਤੇ ਕੋਈ ਮੁਲ ਨਹੀਂ ਲੈਂਦਾ। ਇਹ ਸਭ ਕੁਝ ਕਚਰੇ 'ਚ ਹੀ ਸੁੱਟਣਾ ਪੈਂਦਾ ਹੈ ਉਹ ਵੀ ਕਿਰਾਇਆ ਦੇ ਕੇ ਜਾਂ ਆਪਣੀ ਗੱਡੀ ਵਿਚ ਰੱਖ ਕੇ ਜਿਥੇ ਕਚਰਾ ਡੰਪ ਕਰਦੇ ਹਨ ਉਥੇ ਜਾ ਕੇ ਸੁੱਟਣਾ ਪੈਂਦਾ ਹੈ। ਪਿਛਲੇ ਦਿਨੀਂ ਸਾਡੇ ਘਰ ਇਕ ਨਵੀਂ ਅਲਮਾਰੀ ਸੀ ਉਸ ਨਾਲ ਹੁਣ ਕੰਮ ਨਹੀਂ ਸੀ ਸਰਦਾ ਉਸ ਦੀ ਥਾਂ ਵੱਡੀ ਅਲਮਾਰੀ ਚਾਹੀਦੀ ਸੀ। ਕਮਰਾ ਐਡਾ ਨਹੀਂ ਸੀ ਕਿ ਇਕ ਵੱਡੀ ਅਲਮਾਰੀ ਵੀ ਲਿਆ ਕੇ ਰੱਖ ਲਈ ਜਾਏ। ਉਸ ਨੂੰ ਰੱਖਣ ਲਈ ਥਾਂ ਚਾਹੀਦੀ ਸੀ ਤੇ ਉਹ ਥਾਂ ਛੋਟੀ ਅਲਮਾਰੀ ਕੱਢ ਕੇ ਹੀ ਬਣਦੀ ਸੀ। ਸੋ ਮਜਬੂਰੀ ਵਸ ਉਸ ਛੋਟੀ ਅਲਮਾਰੀ ਨੂੰ ਕੱਢ ਕੇ ਘਰ ਦੇ ਬਾਹਰ ਰੱਖ ਦਿੱਤਾ ਗਿਆ ਉਹ ਚਾਰ ਪੰਜ ਦਿਨ ਪਈ ਰਹੀ ਇਕ ਦਿਨ ਕਚਰਾ ਚੱਕਣ ਵਾਲੀ ਗੱਡੀ ਆਈ ਤਾਂ ਉਹ ਅਲਮਾਰੀ ਉਨਾਂ ਨੂੰ ਚੁਕਾਈ ਗਈ।

ਜਿਸ ਤਰ੍ਹਾਂ ਏਥੇ ਪੁਰਾਣੀ ਅਖਬਾਰ ਵਿਕ ਜਾਂਦੀ ਹੈ ਜਾਂ ਹੋਰ ਲੋਹਾ ਪਲਾਸਟਿਕ ਵਿਕ ਜਾਂਦਾ ਹੈ, ਉਥੇ ਅਜਿਹਾ ਕੁਝ ਨਹੀਂ ਵਿਕਦਾ, ਸਭ ਕੁਝ ਕਚਰੇ ਵਿਚ ਹੀ ਸੁੱਟਣਾ ਪੈਂਦਾ ਹੈ। ਗਲੀਆਂ ਵਿਚ ਕੋਈ ਵੀ ਫੇਰੀ ਵਾਲਾ ਨਹੀਂ ਆਉਂਦਾ। ਹਰ ਚੀਜ਼ ਬਜ਼ਾਰ ਜਾ ਕੇ ਹੀ ਲਿਆਉਣੀ ਪੈਂਦੀ ਹੈ। ਇਥੇ ਵਾਂਗੂ ਲੋਕਾਂ ਨੇ ਘਰਾਂ ਵਿਚ ਦੁਕਾਨਾਂ ਨਹੀਂ ਖੋਲ੍ਹ ਰੱਖੀਆ ਘਰਾਂ ਵਿਚ ਦੁਕਾਨਾਂ ਖੋਲ੍ਹਣ ਦਾ ਆਰਡਰ ਹੀ ਨਹੀਂ ਹੈ। ਕਿਸੇ ਨੇ ਕੁਲਫੀ ਖਾਣੀ ਹੈ ਤਾਂ ਬਜ਼ਾਰ ਜਾ ਕੇ ਆਈਸ ਕ੍ਰੀਮ ਦੀ ਦੁਕਾਨ ਤੇ ਜਾਣਾ ਪਏਗਾ। ਚੋਰੀਆਂ ਘਟ ਹੁੰਦੀਆਂ ਹਨ ਸਮਾਨ ਦੀਆਂ।

ਵਿਆਹਾਂ ਵਿਚ ਵਾਜਾ ਨਹੀਂ ਵਜਦਾ ਬਰਾਤ ਦੇ ਅੱਗੇ। ਵਾਜਾ ਵਜਾਉਣ ਲਈ ਆਵਾਜ਼ ਪ੍ਰਦੂਸ਼ਨ ਕੰਟਰੋਲਰ ਤੋਂ ਇਜਾਜ਼ਤ ਲੈਣੀ ਪੈਂਦੀ ਹੈ ਕਿ ਕਿੰਨੇ ਘੰਟੇ ਵਾਜਾ ਵਜਾਉਣਾ ਹੈ। ਉਸ ਹਿਸਾਬ ਨਾਲ ਪੈਸੇ ਦੇਣੇ ਪੈਂਦੇ ਹਨ। ਇਸ ਕਰਕੇ ਕੋਈ ਬਰਾਤ ਨਾਲ ਵਾਜਾ ਲੈ ਕੇ ਨਹੀਂ ਜਾਂਦਾ। ਮਜਬੂਰੀ ਨੇ ਵਾਜੇ ਨੂੰ ਫਜ਼ੂਲ ਖਰਚੀ 'ਚ ਪਾ ਦਿੱਤਾ ਹੈ।

ਘਰਾਂ ਵਿਚ ਅੱਗੇ ਪਿੱਛੇ ਥਾਂ ਖਾਲੀ ਰੱਖ ਕੇ ਫੁੱਲ ਬੂਟੇ

ਲਾਉਣੇ ਜ਼ਰੂਰੀ ਹਨ। ਇਸ ਤੋਂ ਬਿਨਾਂ ਘਰ ਪਾਸ ਨਹੀਂ ਹੁੰਦੇ। ਮਾਰਚ ਅਤੇ ਅਗਸਤ ਸਤੰਬਰ ਵਿਚ ਇਕ ਘੰਟਾ ਟਾਇਮ ਅੱਗੇ ਪਿੱਛੇ ਕੀਤਾ ਜਾਂਦਾ ਹੈ।

ਇੰਗਲੈਂਡ ਵਿਚ ਡਾਕ ਸਿਸਟਮ ਬਹੁਤ ਕੰਮ ਕਰਦਾ ਹੈ। ਉਨਾਂ ਲੋਕਾਂ ਦਾ ਡਾਕ ਉਤੇ ਬਹੁਤ ਵਿਸ਼ਵਾਸ ਹੈ। ਖਤ ਲਿਖਣ ਨੂੰ ਉਹ ਲੋਕ ਬੋਝ ਨਹੀਂ ਸਮਝਦੇ। ਹਰ ਛੋਟੇ ਵੱਡੇ ਕੰਮ ਲਈ ਖਤ ਲਿਖੇ ਜਾਂਦੇ ਹਨ। ਇਥੋਂ ਤੱਕ ਕਿ ਕਈ ਛੋਟੀਆਂ ਮੋਟੀਆਂ ਚੀਜ਼ਾਂ ਵੀ ਡਾਕ ਰਾਹੀਂ ਭੇਜ ਦਿੱਤੀਆਂ ਜਾਂਦੀਆਂ ਹਨ। ਇਕ ਵਾਰ ਮੇਰੀ ਭਤੀਜੀ ਨੇ ਆਪਣੀ ਟੁੱਟੀ ਹੋਈ ਐਨਕ ਡਾਕ ਰਾਹੀਂ ਬਨਣ ਲਈ ਦੁਕਾਨ ਨੂੰ ਭੇਜ ਦਿੱਤੀ। ਦੂਸਰੇ ਦਿਨ ਹੀ ਦੁਕਾਨ ਵਾਲੇ ਦਾ ਫੋਨ ਆ ਗਿਆ ਕਿ ੮ ਪੌਂਡ ਦਾ ਡਰਾਫਟ ਕਰਾ ਕੇ ਭੇਜ ਦਿਉ ਮੈਂ ਐਨਕ ਠੀਕ ਕਰਕੇ ਪੋਸਟ ਕਰ ਦਿਆਂਗਾ। ਇਹ ਸਭ ਦੇਖ ਸੁਣ ਕੇ ਮੈਨੂੰ ਬੜੀ ਹੈਰਾਨੀ ਹੋਈ, ਕਿ ਇਕ ਐਨਕ ਪੋਸਟ ਕਰਕੇ ਭੇਜੀ ਗਈ ਔਰ ਉਹ ਮਿਲ ਵੀ ਗਈ। ਇੰਡੀਆ ਵਿਚ ਤਾਂ ਖਤ ਵੀ ਸਾਬਤ ਸਬੂਤ ਨਹੀਂ ਪਹੁੰਚਦਾ, ਐਨਕ ਦੀ ਤਾਂ ਗੱਲ ਹੀ ਦੂਰ ਦੀ ਹੈ। ਇਥੇ ਤਾਂ ਪਾਰਸਲ ਤੱਕ ਰਸਤੇ 'ਚ ਖੋਲ੍ਹ ਕੇ ਬਦਲ ਦਿੱਤੇ ਜਾਂਦੇ ਹਨ, ਕਈ ਤਾਂ ਗਾਇਬ ਹੀ ਹੋ ਜਾਂਦੇ ਹਨ। ਇੰਡੀਆ ਵਿਚ ਇਸੇ ਕਰਕੇ ਕੋਈ ਖਤ ਪੌਣਾ ਠੀਕ ਨਹੀਂ ਸਮਝਦਾ। ਅੱਜਕਲ ਤਾਂ ਕੋਰੀਅਰ ਵੀ ਮਿਸ ਹੋਣ ਲੱਗ ਪਏ ਹਨ। ਇੰਗਲੈਂਡ ਵਿਚ ਡਾਕ ਇੰਨੀ ਹੁੰਦੀ ਹੈ ਕਿ ਹਰ ਡਾਕੀਏ ਨੇ ਡਬਲ ਕੈਰੀਅਰ ਵਾਲੀ ਬੱਚਾ ਰੇੜ੍ਹੀ ਰੱਖੀ ਹੋਈ ਹੈ। ਪੂਰੀ ਦੀ ਪੂਰੀ ਡਾਕ ਪੈਕਟਾਂ ਨਾਲ ਭਰੀ ਹੁੰਦੀ ਹੈ। ਕਦੀ ਕੋਈ ਪੋਕਟ ਮਿਸ ਨਹੀਂ ਹੁੰਦਾ। ਕਿਉਂਕਿ ਚੰਗੇ ਲੋਕ ਸਿਸਟਮ 'ਚ ਰਹਿਣ ਨੂੰ ਹੇਠੀ ਨਹੀਂ ਸਮਝਦੇ। ਕੰਪਨੀਆਂ ਡਾਕ ਰਾਹੀਂ ਹੀ ਆਪਣੀ ਐਡ(ਮਸ਼ਹੂਰੀ) ਲੋਕਾਂ ਤੱਕ ਪਹੁੰਚਾਉਂਦੀਆਂ ਹਨ। ਕਈ ਵਾਰ ਤਾਂ ਐਡ ਦੀ ਰੱਦੀ ਕਿਲੋ ਕਿਲੋ ਹੋ ਜਾਂਦੀ ਹੈ ਜੋ ਚੁੱਕ ਕੇ ਕੂੜੇਦਾਨ 'ਚ ਸੁੱਟਣੀ ਪੈਂਦੀ ਹੈ।

ਅਸੀਂ ਗੋਰੇ ਲੋਕਾਂ ਦੇ ਉਨਾਂ ਕੰਮਾਂ ਦੀ ਨਕਲ ਤਾਂ ਇਕਦਮ ਕਰ ਲੈਂਦੇ ਹਾਂ ਜਿਸ ਦਾ ਸਾਡੇ ਮਹੌਲ ਨਾਲ, ਸਾਡੇ ਸਭਿਆਚਾਰ ਨਾਲ ਕੋਈ ਮੇਲ ਨਹੀਂ ਹੈ ਤੇ ਨਾ ਹੀ ਉਹ ਨਕਲ ਸਾਡੇ ਲਈ ਕੋਈ ਤਰੱਕੀ ਦਾ ਰਾਹ ਖੋਲਦੀ ਹੈ। ਪਰ ਉਨ੍ਹਾਂ ਗੱਲਾਂ ਦੀ ਅਸੀਂ ਲੋਕ ਨਕਲ ਨਹੀਂ ਕਰਦੇ ਜਿਸ ਨਾਲ ਸਾਨੂੰ, ਸਾਡੇ ਮੁਲਕ ਨੂੰ ਜਾਂ ਸਾਡੇ ਸਮਾਜ ਨੂੰ ਕੋਈ ਫਾਇਦ ਹੋ ਸਕਦਾ ਹੋਵੇ। ਉਹ ਲੋਕ ਆਪਣੀ ਬੋਲੀ, ਆਪਣੇ ਕਲਚਰ ਦੀ ਕਦਰ ਕਰਦੇ ਹਨ ਪਰ ਅਸੀਂ ਸਭ ਕੁਝ ਵਿਸਾਰੀ ਜਾ ਰਹੇ ਹਾਂ। ਸਾਨੂੰ ਆਪਣਾ ਪਹਿਰਾਵਾ ਤੇ ਬੋਲੀ ਚੰਗੇ ਨਹੀਂ ਲੱਗਦੇ। ਅਸੀਂ ਅੰਗਰੇਜ਼ੀ ਬੋਲਣੀ ਤੇ ਅੰਗਰੇਜ਼ੀ ਪੁਸ਼ਾਕ ਨੂੰ ਮਹਾਨਤਾ ਦੇ ਰਹੇ ਹਨ। ਗੁਲਾਮੀ ਅਜੇ ਵੀ ਸਾਡੀ ਸੋਚ ਤੇ ਭਾਰੂ ਹੈ।

ਸਾਡੇ ਮਨਿਸਟਰ ਤੇ ਹੋਰ ਅਫਸਰ ਬਾਹਰ ਜਾਂਦੇ ਹਨ ਕਿ ਦੇਖੀਏ ਉਨਾਂ ਲੋਕਾਂ ਦਾ ਸਿਸਟਮ ਕਿਹੋ ਜਿਹਾ ਹੈ। ਪਰ ਇਹ ਲੋਕ ਆਪਣੀ ਹਵਾਖੋਰੀ ਕਰਕੇ, ਮੁਲਕ ਦੇ ਪੈਸੇ ਤੇ ਮੌਜ ਕਰਕੇ ਆ ਜਾਂਦੇ ਹਨ। ਕੀ ਸਿੱਖ ਕੇ ਆਉਂਦੇ ਨੇ, ਤੇ ਇੱਥੇ ਆ ਕੇ ਕੀ ਕਰਦੇ ਨੇ?

ਬੱਸ ਅੱਲਾ ਅੱਲਾ ਤੇ ਖੈਰ ਸੱਲਾ

ਬਹੁਤ ਕੁਝ ਹੈ ਕਹਿਣ ਨੂੰ, ਪਰ ਬਾਕੀ ਫਿਰ ਸਹੀ।

*ਈ ਜੀ ੬੧੯ ਗੋਬਿੰਦਗੜ੍ਹ*
*ਜਲੰਧਰ ਸ਼ਹਿਰ-੧੪੪੦੦੧*
*ਫੋਨ-੯੮੭੬੨੦੮੫੪੨*



ਸਿਰਮੌਰ ਕਵੀ ਭਾਈ ਸਾਹਿਬ ਭਾਈ ਨੰਦ ਲਾਲ ਜੀ ਗੋਯਾ ਦੀ ਮਿੱਠੀ ਯਾਦ ਨੂੰ ਸਮਰਪਿਤ, ਨੌਵੇਂ ਮਹਾਨ ਗੁਰਮਤ ਸਮਾਗਮ ਦੇ ਅੰਤਰਗਤ, ਸ੍ਰੀ ਗੁਰੂ ਸਿੰਘ ਸਭਾ, ਗ੍ਰੇਟਰ ਕੈਲਾਸ਼-੩, ਨਵੀਂ ਦਿੱਲੀ ਵਲੋਂ ਇਕ ਯਾਦਾਗਾਰੀ ਇਤਿਹਾਸਕ ਕਵੀ-ਦਰਬਾਰ, ੯ ਮਈ ੨੦੦੯ ਨੂੰ ਕਰਵਾਇਆ ਗਿਆ।

ਸ੍ਰੀ ਜੀਤ ਰਾਜ ਸੇਠੀ, ਸ. ਤਰਜੀਤ ਸਿੰਘ, ਸ. ਖਜਿੰਦਰ ਸਿੰਘ ਖੁਰਾਨਾ, ਸ. ਗੁਰਬਖ਼ਸ਼ ਸਿੰਘ ਕੋਹਲੀ ਹੁਰੀਂ ਸ਼ਾਇਰ ਫ਼ਕੀਰ ਚੰਦ ਤੁਲੀ ਜਲੰਧਰੀ ਅਤੇ ਅਮਰਜੀਤ ਸਿੰਘ 'ਅਮਰ' ਨੂੰ ਕ੍ਰਮਵਾਰ ਪਹਿਲਾ ਤੇ ਦੂਜਾ ਇਨਾਮ ਦੇਣ ਦੀ ਮੁਦਰਾ ਵਿਚ ਵਿਖਾਈ ਦੇ ਰਹੇ ਹਨ।

# ਮੰਗਣਾ—ਜਾਇਜ਼ ਔਰ ਨਾਜਾਇਜ਼

ਦੁਨੀਆਂ ਦੇ ਹਰ ਮੁਲਕ ਵਿਚ ਮੰਗਤੇ ਜ਼ਰੂਰ ਹੋਣਗੇ, ਪਰ ਸਾਡੇ ਦੇਸ ਵਿਚ ਤਾਂ ਕੁਝ ਜ਼ਿਆਦਾ ਹੀ ਹਨ। ਕਈ ਮੰਗਤਿਆਂ ਦੀ ਤਾਂ ਮਜਬੂਰੀ ਹੈ ਕਿ ਉਹ ਅੰਗਹੀਣ ਹਨ ਜਾਂ ਅੱਖਾਂ ਤੋਂ ਵਾਂਝੇ ਹਨ ਜਾਂ ਕਈ ਮੰਗਤੇ ਲਾਇਲਾਜ ਬਿਮਾਰੀਆਂ ਲੱਗਣ ਕਰਕੇ ਕੋਈ ਕੰਮ ਨਹੀਂ ਕਰ ਸਕਦੇ, ਇਸ ਕਰਕੇ ਮੰਗਣ ਤੇ ਮਜਬੂਰ ਹਨ। ਪਰ ਕਈ ਐਸੇ ਵੀ ਹਨ, ਜਿਹੜੇ ਬਿਲਕੁਲ ਰਿਸ਼ਟ-ਪੁਸ਼ਟ ਹਨ, ਕੰਮ-ਚੋਟੇ ਹਨ ਤੇ ਮਿਹਨਤ ਕਰਨ ਨੂੰ ਉਨ੍ਹਾਂ ਦਾ ਜੀ ਨਹੀਂ ਕਰਦਾ, ਉਨ੍ਹਾਂ ਨੇ ਕਿੱਤਾ ਈ ਮੰਗਣ ਦਾ ਫੜਿਆ ਹੋਇਆ ਹੈ। ਸਵੇਰ ਤੋਂ ਸ਼ਾਮ ਤੱਕ ਮੰਗਿਆ ਤੇ ਰਾਤ ਪੈਣ ਤੇ ਦਿਨ ਦੀ ਕੀਤੀ ਹੋਈ ਕਮਾਈ ਦੇ ਦਾਰੂ ਪੀ ਕੇ ਤੇ ਮੀਟ ਖਾਕੇ ਗੁਲਸ਼ਰੱਰੇ ਉਡਾਉਣੇ। ਸਵੇਰੇ ਫੇਰ ਉਹੀ ਪ੍ਰਕਿਰਿਆ ਮੰਗਣ ਦੀ ਸ਼ੁਰੂ ਕਰ ਦੇਣੀ। ਕਈ ਮੰਗਤਿਆਂ ਨੇ ਹਫਤਾਵਾਰੀ ਦਿਨ ਬੱਧੇ ਹੋਏ ਹਨ- ਫਲਾਣੇ ਦਿਨ ਫਲਾਣੇ ਸ਼ਹਿਰ, ਫਲਾਣੇ ਦਿਨ ਆਪਣੇ ਸ਼ਹਿਰ। ਕਈ ਦਾਨੀ ਸੱਜਣਾਂ ਨੂੰ ਉਨ੍ਹਾਂ ਦੇ ਆਉਣ ਦੀ ਬੜੀ ਉਡੀਕ ਰਹਿੰਦੀ ਹੈ। ਚੁਆਨੀ, ਧੇਲੀ ਦੀ ਕੋਈ ਕੀਮਤ ਨਾ ਹੋਣ ਕਰਕੇ ਮੰਗਤੇ ਵੀ ਇਕ ਰੁਪੈ ਤੋਂ ਘੱਟ ਨਹੀਂ ਲੈਂਦੇ। ਇਕ ਵਾਰੀ ਸਾਡੇ ਇਥੇ ਦਵਤਰ ਵਿਚ ਇਕ ਜੋੜਾ ਮੰਗਣ ਆਇਆ... ਮੈਂ ਉਸ ਨੂੰ ਡੱਬੀ ਵਿਚੋਂ ਕੱਢ ਕੇ ਦੋ ਚੁਆਨੀਆਂ ਦੇਣੀਆਂ ਚਾਹੀਆਂ ਤਾਂ ਉਹ ਕਹਿਣ ਲੱਗਾ "ਬਾਬੂ ਜੀ ਰੁਪਿਆ ਦਿਉ, ਇਹ ਚੁਆਨੀਆਂ ਨੂੰ ਤਾਂ ਅਗੋਂ ਕੋਈ ਲੈਂਦਾ ਹੀ ਨਹੀਂ।" ਮੈਂ ਉਨ੍ਹਾਂ ਨੂੰ ਕਿਹਾ "ਔਹ ਦੋ ਤੇ ਦੋ ਚਾਰ ਚੁਆਨੀਆਂ ਦਾ ਰੁਪਿਆ ਬਣ ਗਿਆ ਏਹ ਤੁਸੀਂ ਲੈ ਲਵੋ।" ਕਹਿਣ ਲੱਗੇ, "ਭਾਵੇਂ ਦਸ ਚੁਆਨੀਆਂ ਦੇ ਦਿਓ ਤਾਂ ਵੀ ਅਸੀਂ ਨਹੀਂ ਲੈਣੀਆਂ, ਇਹਨਾਂ ਨੂੰ ਲੈਂਦਾ ਕੌਣ ਐ, ਐਵੇਂ ਬੋਝੇ ਵਿਚ ਹੀ ਪਈਆਂ ਰਹਿਣਗੀਆਂ... ਤੁਸੀਂ ਇਨ੍ਹਾਂ ਨੂੰ ਡੱਬੀ ਵਿੱਚ ਹੀ ਰੱਖ ਛੱਡੋ।" ਏਨੀ ਗੱਲ ਕਹਿੰਦੇ ਹੋਏ ਉਹ ਦੋਵੇਂ ਅਗਲੀ ਦੁਕਾਨ ਵਲ ਨੂੰ ਤੁਰ ਪਏ।

ਅੱਜ ਕਲ੍ਹ ਕਈ ਪੁਰਸ਼-ਮੰਗਤੇ ਅੱਖਾਂ ਦੀ ਜੋਤ ਘੱਟ ਹੋਣ ਕਰਕੇ, ਉਨ੍ਹਾਂ ਨੇ ਆਪਣੇ ਨਾਲ ਇਕ ਔਰਤ ਮੰਗਤੀ ਰੱਖ ਲਈ ਹੋਈ ਹੈ, ਜਿਹੜੀ ਉਸਦੀ ਡੰਗੋਰੀ ਫੜ ਕੇ ਦਰ-ਦਰ ਤੇ ਲਿਜਾ ਖੜ੍ਹਾ ਕਰਦੀ ਹੈ ਤੇ ਉਥੋ ਘੱਟੋ-ਘੱਟ ਪੰਜ ਰੁਪੈ ਲੈ ਕੇ ਤੁਰਦੇ ਹਨ। ਪਰ ਕਈ ਹਫਤਾਵਾਰੀ ਮੰਗਤੇ ਵੀ ਹਨ, ਜਿਹੜੇ ਗੁਰੱਪ ਬਣਾਕੇ ਮੰਗਦੇ ਹਨ, ਉਨ੍ਹਾਂ ਨੂੰ ਚੁਆਨੀਆਂ ਧੇਲੀਆਂ ਨਾਲ ਹੀ ਸੰਤੋਸ਼ ਕਰਨਾ ਪੈਂਦਾ ਹੈ... ਬਾਅਦ ਵਿਚ ਆਪਸ ਵਿਚ ਵੰਡਣ ਵੇਲੇ ਪਤਾ ਨਹੀਂ ਕਿਹੜੇ ਹਿਸਾਬ ਨਾਲ ਵੰਡਦੇ ਹੋਣਗੇ। ਪਹਾੜਾਂ ਵਿਚ ਜਿੰਨੀਆਂ ਵੀ ਧਾਰਮਿਕ ਥਾਵਾਂ ਹਨ, ਉਥੇ ਲਾਈਨਾਂ ਲਾਕੇ ਸੜਕਾਂ ਤੇ ਬੈਠੇ ਮੰਗਤੇ ਆਮ ਦਿਖਾਈ ਦੇਣਗੇ.... ਸ਼ਰਧਾਲੂ ਉਨ੍ਹਾਂ ਨੂੰ ਜ਼ਿਆਦਾਤਰ ਭਾਨ ਹੀ ਦੇਂਦੇ ਹਨ। ਉਥੋਂ ਬੜੀ ਅਸਾਨੀ ਨਾਲ ਭਾਨ ਮਿਲ ਜਾਂਦੀ ਹੈ ਭਾਨ ਵੇਚਣ ਵਾਲੇ ਦਸ ਰੁਪੈ ਦੇ ਨੌਂ ਰੁਪੈ ਜਾਂ ਅੱਠ ਰੁਪੈ ਭਾਨ ਲੈਣ ਵਾਲੇ ਨੂੰ ਦਿੰਦੇ ਹਨ। ਇਸ ਤਰ੍ਹਾਂ ਉਨ੍ਹਾਂ ਦੀ ਵੀ ਦਿਹਾੜੀ ਖਰੀ ਹੋ ਜਾਂਦੀ ਹੈ।

ਕਈ ਧਾਰਮਿਕ ਸੰਸਥਾਵਾਂ ਨੇ ਦਾਨ-ਪਾਤਰ ਦੀਆਂ ਸੰਦੂਕੜੀਆਂ ਬਣਾਕੇ ਉਸਨੂੰ ਸੀਲ ਬੰਦ ਕਰਕੇ ਆਪਣੇ ਸੇਵਕਾਂ ਨੂੰ ਦਿੱਤੀਆਂ ਹੋਈਆਂ ਹਨ, ਜਿਹੜੇ ਸਾਰਾ ਦਿਨ ਘੁੰਮ ਕੇ ਦਾਨ ਇੱਕਠਾ ਕਰਦੇ ਹਨ ਤੇ ਸ਼ਾਮ ਨੂੰ ਸੰਸਥਾਵਾਂ ਦੇ ਦਫਤਰ ਵਿਚ ਜਮ੍ਹਾਂ ਕਰਵਾਉਂਦੇ ਹਨ। ਉਨ੍ਹਾਂ ਸੰਦੂਕੜੀਆਂ ਵਿਚੋਂ ਜੋ ਮਾਇਆ ਨਿਕਲਦੀ ਹੈ ਉਹ ਬੇਸਹਾਰਾ, ਲਚਾਰ, ਤੇ ਨਾਮੁਰਾਦ ਬਿਮਾਰੀਆਂ ਦੇ ਸ਼ਿਕਾਰ ਰੋਗੀਆਂ ਦੀ ਸੇਵਾ ਵਿਚ ਕੰਮ ਆਉਂਦੀ ਹੈ। ਪਰ ਇਸ ਕਾਰਜ ਵਿਚ ਕਈ ਬਨਾਉਟੀ ਮੰਗਤੇ ਵੀ ਹਨ, ਜਿਹੜੇ ਆਪਣੇ ਕੋਲੋਂ ਹੀ ਰਸੀਦਾਂ ਛਪਵਾਕੇ ਮੰਗਦੇ ਫਿਰਦੇ ਹਨ ਤੇ ਆਪਣਾ ਤੋਰੀ-ਫੁਲਕਾ ਤੋਰੀ ਜਾਂਦੇ ਹਨ।

ਇਹ ਤਾਂ ਸੀ ਕੁਝ ਕਿਸਮ ਦੇ ਮੰਗਤਿਆਂ ਦੀਆਂ ਵੰਨਗੀਆਂ। ਹੁਣ ਉਨ੍ਹਾਂ ਮੰਗਤਿਆਂ ਦੀ ਵੀ ਗੱਲ ਕਰਦੇ ਹਾਂ, ਜਿਹੜੇ ਸਿਆਸਤ ਨਾਲ ਜੁੜੇ ਹੋਏ ਹੁੰਦੇ ਹਨ ਤੇ ਚੋਣਾਂ ਦੇ ਮੌਕੇ ਉਹ ਵੋਟਰਾਂ ਕੋਲੋਂ ਵੋਟਾਂ ਮੰਗਦੇ ਹਨ। ਉਮੀਦਵਾਰ ਦੇ ਭਾਵੇਂ ਜਿੰਨੇ ਮਰਜ਼ੀ ਪੈਸੇ ਖਰਚ ਹੋ ਜਾਣ ਉਹ ਖਰਚਣ ਨੂੰ ਤਿਆਰ ਰਹਿੰਦੇ ਹਨ... ਬਸ ਉਨ੍ਹਾਂ ਨੂੰ ਤਾਂ ਜਿੱਤਣ ਵਾਸਤੇ ਵੱਧ ਤੋਂ ਵੱਧ ਵੋਟਾਂ ਚਾਹੀਦੀਆਂ ਹਨ। ਕਿਉਂਕਿ ਉਮੀਦਵਾਰ ਨੇ ਆਪਣੇ ਇਲਾਕੇ 'ਚੋਂ ਜਿੱਤ ਕੇ ਅੱਗੋਂ ਸਰਕਾਰ ਕੋਲੋਂ ਆਪਣਾ ਘਾਪਾ ਪੂਰਾ ਕਰ ਲੈਣਾ ਹੁੰਦਾ ਹੈ— ਕਿਸੇ ਦੇ ਕੋਟੇ ਮਨਜ਼ੂਰ ਕਰਵਾਕੇ ਕੇ, ਕਿਸੇ ਨੂੰ ਡੀਪੂ ਦਿਵਾਕੇ ਤੇ ਕਿਸੇ ਨੂੰ ਨੌਕਰੀਆਂ ਦੁਆਕੇ ਖਾਸੀ ਕਮਾਈ ਕਰ ਲੈਣੀ ਹੁੰਦੀ ਹੈ; ਇਨ੍ਹਾਂ ਨੂੰ ਕਿਹਾ ਜਾਂਦਾ ਹੈ— ਸਿਆਸੀ ਮੰਗਤੇ।

ਆਪਣੇ ਦੇਸ਼ ਵਿਚ ਕਈ ਚੀਜ਼ਾਂ ਦੀ ਕਮੀ ਹੋਣ ਕਰਕੇ ਅਸੀਂ ਉਨ੍ਹਾਂ ਦੀ ਪੂਰਤੀ ਵਾਸਤੇ ਦੂਸਰਿਆਂ ਮੁਲਕਾਂ ਕੋਲੋਂ ਮੰਗਣ ਜਾਂਦੇ ਹਾਂ... ਉਸ ਮੁਲਕ ਦੀ ਮਰਜ਼ੀ ਹੋਵੇ ਤਾਂ ਉਹ ਦਿੰਦੇ ਹਨ, ਨਹੀਂ ਤਾਂ ਕਿਸੇ ਹੋਰ ਮੁਲਕ ਕੋਲ ਹੱਥ ਅੱਡਣਾ ਪੈਂਦਾ ਹੈ, ਤਾਂ ਕਿ ਆਪਣੇ ਦੇਸ਼ ਦੀ ਜਨਤਾ ਨੂੰ ਕਿਸੇ ਕਿਸਮ ਦੀ ਤੰਗੀ ਦਾ ਸਾਹਮਣਾ ਨਾ ਕਰਨਾ ਪਵੇ। ਆਪਣੇ ਮੁਲਕ ਕੋਲ ਵੀ ਕਈ ਵਸਤਾਂ ਵਾਧੂ ਹੁੰਦੀਆਂ ਹਨ, ਉਹ ਦੂਸਰੇ ਮੁਲਕ ਸਾਡੇ ਕੋਲੋਂ ਆਕੇ ਮੰਗਦੇ ਹਨ। ਇਸ ਤਰ੍ਹਾਂ ਏਹ ਮੰਗਣ ਦਾ ਆਦਾਨ- ਪ੍ਰਦਾਨ ਚਲਦਾ ਹੀ ਰਹਿੰਦਾ ਹੈ।

ਪਹਿਲਾਂ ਪਹਿਲਾਂ ਪਿੰਡਾਂ ਵਿਚ ਇਕ ਦੂਜੇ ਕੋਲੋਂ ਚੀਜ਼ਾਂ ਮੰਗਣ ਦਾ ਆਮ ਰਿਵਾਜ ਸੀ। ਫਰਜ਼ ਕਰੋ ਕਿਸੇ ਟੱਬਰ ਕੋਲ

ਦਾਲ-ਸਬਜ਼ੀ ਕੁਝ ਘੱਟ ਹੋਣੀ ਤਾਂ ਉਹ ਗੁਆਂਢੀਆਂ ਕੋਲੋਂ ਜਾ ਕੇ ਮੰਗ ਲਿਆਉਂਦਾ ਸੀ ਤੇ ਆਪਣਾ ਡੰਗ ਟਪਾ ਲੈਂਦਾ ਸੀ। ਟੱਬਰਾਂ ਵਿਚ ਸਾਂਝਾ ਬਹੁਤ ਸਨ। ਤੇ ਮੰਗਣਾ ਇਕ ਆਮ ਗੱਲ ਸੀ। ਅੱਜ ਇਹ ਗੱਲਾਂ ਘੱਟ ਹਨ, ਪਰ ਹਨ ਜ਼ਰੂਰ, ਜਿਸ ਨਾਲ ਕਿ ਮੰਗਣ ਤੋਂ ਬਗੈਰ ਸਰਦਾ ਨਹੀਂ। ਜਿਮੀਂਦਾਰੀ ਵਿਚ ਕੁਝ ਐਸੇ ਸੰਦ ਹਨ, ਜਿਹੜੇ ਇਕ ਦੂਜੇ ਨੂੰ ਵਰਤਣ ਵਾਸਤੇ ਲਏ-ਦਿੱਤੇ ਜਾਂਦੇ ਹਨ। ਇਸੇ ਤਰ੍ਹਾਂ ਘਰਾਂ ਵਿਚ ਹੈ— ਭਾਵੇਂ ਨਲਕੇ ਦਾ ਇਕ ਨਟ ਹੀ ਕੱਸਣਾ ਹੋਵੇ, ਉਸ ਵਾਸਤੇ ਚਾਬੀ-ਪਾਨਾ ਚਾਹੀਦਾ ਹੁੰਦਾ ਹੈ, ਪਰ ਉਹ ਹਰ ਘਰ ਵਿਚ ਨਹੀਂ ਵਰਤ ਹੁੰਦਾ। ਇਸ ਕਰਕੇ ਦੂਸਰੇ ਘਰੋਂ ਮੰਗ ਕੇ ਲੈ ਆਈਦਾ ਹੈ ਤੇ ਬੁੱਤਾ ਸਾਰ ਲਈਦਾ ਹੈ। ਜੇ ਪੇਚਕਸ-ਪਲਾਸ ਦੀ ਲੋੜ ਹੋਵੇ ਤਾਂ ਕਹੀਦਾ ਹੈ— ਜਰਾ ਕੁ ਪਲਾਸ ਚਾਹੀਦਾ ਹੈ, ਨਟ ਕੱਸ ਕੇ ਮੋੜ ਦਿੰਨੇ ਆਂ।" ਇਸ ਤਰ੍ਹਾਂ ਘਰਾਂ ਦੀਆਂ ਆਮ ਜ਼ਰੂਰਤਾਂ ਨੂੰ ਮੰਗਕੇ ਵੀ ਪੂਰਾ ਕਰ ਲਈਦਾ ਹੈ। ਪਰ ਜੇ ਬਹੁਤਾ ਹੀ ਦੂਜੇ ਕੋਲੋਂ ਮੰਗਣ ਤੁਰੇ ਰਹੀਏ ਤਾਂ ਅਗਲਾ ਨੱਕ-ਮੂੰਹ ਵੱਟਦਾ ਹੈ ਤੇ ਕਈ ਵਾਰ ਤਾਂ ਜਵਾਬ ਹੀ ਦੇ ਦਿੰਦਾ ਹੈ। ਇਸ ਕਰਕੇ ਮੰਗਣ ਤੋਂ ਕੁਝ ਗੁਰੇਜ਼ ਕਰਨਾ ਹੀ ਚੰਗਾਂ ਹੈ।

ਕਿਸੇ ਵੇਲੇ ਘਰ ਵਿਚ ਤੰਗੀ-ਤੁਰਸ਼ੀ ਦੇ ਦਿਨ ਵੀ ਆ ਜਾਂਦੇ ਹਨ, ਤਾਂ ਅਸੀਂ ਇਕ ਦੂਜੇ ਕੋਲੋਂ ਟਾਈਮ ਸਾਰਨ ਲਈ ਰੁਪਏ ਵੀ ਮੰਗ ਲੈਂਦੇ ਹਾਂ ਤੇ ਬਾਅਦ ਵਿਚ ਮੋੜ ਵੀ ਦਿੰਦੇ ਹਾਂ। ਉਸ ਨਾਲ ਸਾਡੀ ਗਰਜ਼ ਸਰ ਜਾਂਦੀ ਹੈ। ਇਸ ਤਰ੍ਹਾਂ ਮੰਗਣ-ਮੰਗਾਉਣਾ ਚਲਿਆ ਰਹਿੰਦਾ ਹੈ।

ਅੱਜ-ਕੱਲ੍ਹ 'ਮੰਗਣ' ਦਾ ਨਾਂਅ ਕੁਝ ਮਾਡਰਨ ਹੋ ਗਿਆ ਹੈ। ਜਦੋਂ ਅਸੀਂ ਕੋਈ ਪੁਰਬ ਮਨਾਉਂਦੇ ਹਾਂ ਜਾਂ ਕੋਈ ਧਾਰਮਿਕ ਸਮਾਗਮ ਕਰਦੇ ਹਾਂ ਤਾਂ ਉਸ ਵੇਲੇ ਵੀ ਲੋਕਾਂ ਕੋਲੋਂ ਪੈਸੇ ਮੰਗਣ ਜਾਂਦੇ ਹਾਂ। ਜੇ ਕੋਈ ਪੁੱਛਦਾ ਹੈ ਤਾਂ ਕਹਿੰਦੇ ਹਾਂ- 'ਕਲੇਕਸ਼ਨ' ਕਰਨ ਚੱਲੇ ਹਾਂ। ਮੰਗਣ ਦਾ ਨਵਾਂ ਨਾਂਅ 'ਕਲੈਕਸ਼ਨ' ਹੋ ਗਿਆ ਹੈ। ਚਾਹੇ ਕੁਝ ਹੋਵੇ ਹੈਗਾ ਤਾਂ ਮੰਗਣਾ ਹੀ।

'ਮੰਗਣ ਗਿਆ ਸੋ ਮਰ ਗਿਆ' ਦੀ ਇਕ ਕਹਾਵਤ ਬੜੀ ਪ੍ਰਚਲਿਤ ਹੈ, ਪਰ ਕਈਆਂ ਨੂੰ ਮੰਗਣਾ ਵੀ ਜਾਇਜ਼ ਠਹਿਰਾਇਆ ਹੈ। ਹੁਣੇ ਹੀ ਇਕ ਮੰਗਤਾ ਮੇਰੇ ਸਾਹਮਣਿਉਂ ਲੰਘਿਆ ਹੈ, ਉਸਨੇ ਲੋਹੇ ਦੀ ਬਾਲਟੀ ਵਿਚ ਇਕ ਲੋਹੇ ਦੀ ਪੱਤਰੀ ਦਾ ਸ਼ਨੀ ਦੇਵ ਬਣਾਕੇ ਸਰ੍ਹੋਂ ਦੇ ਤੇਲ ਵਿਚ ਡੋਬਿਆ ਹੋਇਆ ਹੈ। ਜਿਸ ਦੀ ਜਿੰਨੀ ਸ਼ਰਧਾ ਹੋਵੇ ਉਹ ਪੈਸੇ ਤੇਲ ਵਿਚ ਸੁਟ ਦੇਵੇ। ਉਸ ਮੰਗਣ ਵਾਲੇ ਨੂੰ 'ਡੱਕ' ਕਹਿੰਦੇ ਹਨ। ਸਿਆਣਿਆਂ ਦੇ ਕਹਿਣ ਮੁਤਾਬਿਕ ਇਨ੍ਹਾਂ ਨੂੰ ਪੈਸੇ ਦਿੱਤਿਆਂ ਬੰਦੇ ਦੇ ਸਭ ਗ੍ਰਹਿ ਲੱਥ ਜਾਂਦੇ ਹਨ ਤੇ ਸਭ ਕਾਰਜ ਸੁਧ ਹੋ ਜਾਂਦੇ ਹਨ। ਇਨ੍ਹਾਂ ਦਾ ਮੰਗਣਾ ਜਾਇਜ਼ ਦੱਸਿਆ ਹੈ। ਇਸ ਤਰ੍ਹਾਂ ਹੋਰ ਵੀ ਕਈ ਕੌਮਾਂ ਹਨ, ਜਿਨ੍ਹਾਂ ਨੂੰ ਆਪਣੇ ਘਰ ਦੀ ਸੁਖ-ਸ਼ਾਂਤੀ ਲਈ ਉਨ੍ਹਾਂ ਵੱਲੋਂ ਮੰਗਿਆ ਧਨ ਜਾਇਜ਼ ਸਮਝਿਆ ਜਾਂਦਾ ਹੈ।

ਮੁੱਕਦੀ ਗੱਲ ਤਾਂ ਇਹ ਹੈ ਕਿ ਜਿਹੜੇ ਵਿਚਾਰੇ ਗਰੀਬ ਹਨ, ਲਾਚਾਰ ਹਨ, ਜਾਂ ਅੰਗਹੀਣ ਹਨ- ਕੰਮ ਨਹੀਂ ਕਰ ਸਕਦੇ, ਉਨ੍ਹਾਂ ਵਾਸਤੇ ਮੰਗਣਾ ਤਾਂ ਠੀਕ ਹੈ, ਪਰ ਜਿਹੜੇ ਵਿਹਲੜ ਸਿਹਤਮੰਦ ਹੁੰਦੇ ਹੋਏ ਵੀ ਆਪਣੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਨਹੀਂ ਕਰਦੇ, ਉਨ੍ਹਾਂ ਵਾਸਤੇ ਮੰਗਣਾ ਜਾਇਜ਼ ਨਹੀਂ ਹੈ।

ਵੈਸੇ ਤਾਂ ਅਸੀਂ ਸਾਰੇ ਹੀ ਦੁਨੀਆਵੀ ਮੰਗਤੇ ਹਾਂ, ਜਿਹੜਾ ਅਸੀਂ ਇਕ ਦੂਜੇ ਤੋਂ ਮੰਗਦੇ ਹਾਂ। ਪਰ ਇਕ ਮੰਗਣਾ ਹਰ ਇਨਸਾਨ ਲਈ ਬਹੁਤ ਜ਼ਰੂਰੀ ਹੈ, ਜਿਹੜੇ ਕਿ ਵਿਰਲੇ ਹੀ ਮੰਗਦੇ ਹਨ। ਉਹ ਹੈ ਪ੍ਰਮਾਤਮਾ ਕੋਲੋਂ ਮੰਗਣਾ। ਸਾਨੂੰ ਪ੍ਰਮਾਤਮਾ ਕੋਲੋਂ 'ਨਾਮ ਦੀ ਦਾਤ' ਮੰਗਣੀ ਚਾਹੀਦੀ ਹੈ। ਪ੍ਰਮਾਤਮਾ ਦਾ ਨਾਮ ਮੰਗਣਾ ਚਾਹੀਦਾ ਹੈ, ਜਿਸਨੇ ਕਿ ਸਾਨੂੰ ਆਵਾ-ਗਮਨ ਦੇ ਚੱਕਰ 'ਚੋਂ ਕੱਢਣਾ ਹੈ। ਇਹੋ ਮੰਗ ਮੰਗਣੀ ਚਾਹੀਦੀ ਹੈ ਕਿ — ਹੇ ਪ੍ਰਮਾਤਮਾ, ਮੈਨੂੰ ਐਸਾ ਨਾਮ ਦਿਓ, ਜਿਸ ਦੇ ਜਪਿਆਂ ਮੈਂ ਜਨਮ- ਮਰਨ ਦੇ ਚੱਕਰ ਵਿਚ ਨਾ ਪਵਾਂ ... ਆਪਦੇ ਚਰਨਾਂ ਵਿਚ ਹੀ ਮੈਨੂੰ ਜਗ੍ਹਾ ਮਿਲ ਜਾਏ।

—ਬਲਦੇਵ ਮਾਧੋਪੁਰੀ

ਪਿੰਡ ਮਾਧੋਪੁਰ (ਫਗਵਾੜਾ)

## 'ਦਿਲ ਵਿਚ ਮੜ੍ਹਕੇ'

—ਜਸਪਾਲ 'ਜ਼ੀਰਵੀ'

ਤੇਰੇ ਦਿਲ ਨੂੰ ਦਿਲ ਵਿਚ ਮੜ੍ਹਕੇ।
ਰੋਂਦੇ ਹਾਂ ਹੁਣ ਅੰਦਰ ਵੜਕੇ।

ਕਦੇ ਕਦੇ ਇਹ ਦਿਲ ਇਉਂ ਧੜਕੇ,
ਗਲੀ 'ਚ ਜਿਵੇਂ ਸ਼ਰਾਬੀ ਬੜ੍ਹਕੇ।

ਖ਼ਵਰੇ ਕਿਸ ਪੱਥਰ ਦਾ ਬਣਿਐਂ
ਰੱਬਾ ਪਾ ਉਹਦੇ ਦਿਲ ਘੜਕੇ।

ਭੁੱਲ ਪਰਦਿਆਂ ਦੇ ਵੀ ਮਹਿਕਣ
ਜਾਂ ਤੱਕਿਆ ਉਹਦੇ ਅੰਦਰ ਵੜਕੇ।

ਮੇਰਾ ਤਾਂ ਦਿਲ ਸੱਜਣਾਂ ਹੱਥੋਂ
ਹੋ ਗਿਆ ਏ ਹੁਣ ਕੋਲਾ ਸੜਕੇ

ਉਸਨੇ ਜੋ ਖ਼ਤ ਹੱਸ ਹੱਸ ਲਿਖਿਆ
'ਜ਼ੀਰਵੀ' ਵਿੱਸ ਪਿਆ ਉਹ ਪੜ੍ਹਕੇ।

੧੦ ਸਾਹਮਣੇ ਰੇਡੀਓ ਸਟੇਸ਼ਨ
ਜਲੰਧਰ, ਮੋਬ-੯੪੬੩੨-੮੩੯੩੯

# ਏਸ਼ੀਆ ਕੱਪ ਦੀ ਹਾਰ ਤੇ ਵਿਸ਼ਵ ਕੱਪ ਦੀ ਵੰਗਾਰ

—*ਕੁਲਦੀਪ ਸਿੰਘ ਪੱਟੀ*



ਭਾਰਤ ਦੀ ਹਾਕੀ ਟੀਮ ਮਾਹਰ ਡਰੈਗ ਫਲਿਕਰ ਪੈਨਲਟੀ ਕਾਰਨਰ ਬਾਦਸ਼ਾਹ ਸੰਦੀਪ ਸਿੰਘ ਦੀ ਕਪਤਾਨੀ 'ਚ ਵਿਦੇਸ਼ੀ ਕੋਚ ਜੋਸ ਬਰਾਮਾ ਸਪੇਨੀ ਅਤੇ ਹਰਿੰਦਰ ਸਿੰਘ ਦੀ ਦਿਸ਼ਾ ਨਿਰਦੇਸ਼ ਤੇ ਚੰਗੀ ਹਾਕੀ ਖੇਡ ਕੇ ਵੀ ਮਲੇਸ਼ੀਆ ਵਿਚ ੮ਵੇਂ ਏਸ਼ੀਆ ਹਾਕੀ ਕੱਪ ਵਿੱਚ ਹਾਰ ਕੇ ਪੰਜਵੇਂ ਸਥਾਨ ਤੇ ਰਹੀ ਹੈ। ਏਸ਼ੀਆ ਹਾਕੀ ਕੱਪ ਵਿਚ ਇਹ ਹੈਰਾਨੀ ਭਰੀ ਹਾਰ ਹੁਣ ਭਾਰਤੀ ਹਾਕੀ ਟੀਮ ਲਈ ੨੦੧੦ ਵਿਚ ਭਾਰਤ ਵਿਚ ਦਿੱਲੀ ਵਿਖੇ ਹੋਣ ਵਾਲੇ ੧੨ਵੇਂ ਵਿਸ਼ਵ ਹਾਕੀ ਕੱਪ ਲਈ ਗੰਭੀਰ ਚਨੌਤੀ ਤੇ ਵੰਗਾਰ ਹੈ ਕਿਉਂਕਿ ਭਾਰਤੀ ਹਾਕੀ ਟੀਮ ਮੇਜ਼ਬਾਨੀ ਕਰਦਿਆਂ ਵੀ ਹਾਲੇ ਵਿਸ਼ਵ ਹਾਕੀ ਕੱਪ ਲਈ ਯੋਗਤਾ ਪਾਰ ਮੈਚ ਖੇਡਣਾ ਪੈਣਾ ਹੈ।

ਭਾਰਤ ਦੀ ਹਾਕੀ ਟੀਮ ਲਈ ਤਸਵੀਰ ਦਾ ਦੂਜਾ ਪਾਸਾ ਸ਼ੁਭ ਸ਼ਗਨ ਇਹ ਵੀ ਹੈ ਕਿ ਡਾ. ਮਨਮੋਹਨ ਸਿੰਘ ਦੀ ਪ੍ਰਧਾਨ ਮੰਤਰੀ ਦੀ ਦੂਜੀ ਪਾਰੀ ਵਿਚ ੨੦੧੦ ਵਿਚ ਹੀ ਰਾਸ਼ਟਰ ਮੰਡਲ ਖੇਡਾਂ ਦਿੱਲੀ ਹੋਣ ਕਰਕੇ ਭਾਰਤੀ ਖੇਡ ਮੰਤਰਾਲਾ ਹੁਣ ਜੁਗਤੀ ਨਾਲ ਦਿੱਲੀ ਦੀ ਕਾਂਗਰਸੀ ਮੁੱਖ ਮੰਤਰੀ ਸ੍ਰੀਮਤੀ ਸ਼ੀਲਾ ਦੀਕਸ਼ਤ ਨਾਲ ਰਲਕੇ ਰਾਸ਼ਟਰ ਮੰਡਲ ਖੇਡਾਂ ਦੇ ਖੇਡ ਮੈਦਾਨ, ਰਹਾਇਸ਼ ਤੇ ਯੋਗ ਪ੍ਰਾਹੁਣਾਚਾਰੀ ਲਈ ਯੋਜਨਾਬੰਦੀ ਕਰ ਰਿਹਾ ਹੈ । ਰਾਸ਼ਟਰੀ ਮੰਡਲ ਖੇਡਾਂ ਚ ਭਾਰਤ ਜੇਤੂ ਤਮਗਾ ਹੀਰੋ ਹੋਵੇਗਾ।

ਭਾਰਤ ਦੀ ਹਾਕੀ ਟੀਮ ਲਈ ਵਿਦੇਸ਼ੀ ਸਪੇਨੀ ਕੋਚ ਜੋਸ ਬਰਾਮਾ ਹੁਣ ਭੁਪਾਲ ਹਾਕੀ ਸਿਖਲਾਈ ਕੈਂਪ ਲਾ ਕੇ ਭਾਰਤੀ ਹਾਕੀ ਟੀਮ ਦੀਆਂ ਕਮਜ਼ੋਰੀਆਂ ਦੂਰ ਕਰਨ ਲਈ ਯਤਨਸ਼ੀਲ ਹੈ ਕਿਉਂਕਿ ਬਰਾਮਾ ਦੀ ਹਾਕੀ ਤਕਨੀਕ ਹੈ ਕਿ ਹਾਕੀ ਖਿਡਾਰੀ ਦੀ ਸਰੀਰਕ ਸ਼ਕਤੀ ਖੇਡ ਮੈਦਾਨ ਤੇ ਖੇਡ ਦੇ ਆਖਰੀ ਪਲਾਂ ਤੱਕ ਤਕੜੀ ਹੋਵੇ ਤਾਂ ਜਿਤ ਵਧੇਰੇ ਸੰਭਵ ਹੁੰਦੀ ਹੈ।

੮ਵੇਂ ਏਸ਼ੀਆ ਹਾਕੀ ਕੱਪ ਵਿਚ ਭਾਰਤ ਦੀ ਹਾਕੀ ਟੀਮ ਪਹਿਲੇ ਮੈਚ ਵਿਚ ਬਾਰਸ਼ ਕਾਰਨ ੪੦ ਮਿੰਟ ਰੁਕ ਕੇ ਹੋਏ ਮੈਚ ਦੀ ਲੜੀ ਟੁੱਟਣ ਕਾਰਨ ਪਾਕਿਸਤਾਨ ਤੋਂ ੩-੨ ਗੋਲਾਂ ਦੇ ਫਰਕ ਨਾਲ ਹਾਰ ਕੇ ਨਮੋਸ਼ੀ ਖੜ੍ਹੀ ਕਰ ਗਈ। ਭਾਰਤੀ ਹਾਕੀ ਟੀਮ ਵੱਲੋਂ ਏਸ਼ੀਆ ਕੱਪ ਵਿਚ ਪਾਕਿਸਤਾਨ ਵਿਰੁਧ ਦੋ ਗੋਲ ਪ੍ਰਭਜੋਤ ਸਿੰਘ ਤੇ ਨਾਮਧਾਰੀ ਹਰਪਾਲ ਸਿੰਘ ਨੇ ਕੀਤੇ। ਦੂਜਾ ਮੈਚ ਭਾਰਤੀ ਹਾਕੀ ਟੀਮ ਚੀਨ ਨਾਲ ੨-੨ ਦੀ ਬਰਾਬਰੀ ਤੇ ਰਹਿਕੇ ਸੰਦੀਪ ਸਿੰਘ ਕਪਤਾਨ ਦੇ ਦੋ ਪੈਨਲਟੀ ਗੋਲਾਂ ਸਦਕਾ ਵੀ ਸੈਮੀਫਾਈਨਲ ਤੋਂ ਵਾਂਝੀ ਰਹੀ। ਭਾਰਤੀ ਹਾਕੀ ਲਈ ਇਹ ਵੱਡੀ ਚਨੌਤੀ ਖੜ੍ਹੀ ਹੋ ਗਈ ਕਿਉਂਕਿ ਭਾਰਤ ਹਾਲੇ ਵਿਸ਼ਵ ਹਾਕੀ ਦਰਜਾਬੰਦੀ ਵਿਚ ੧੨ਵੇਂ ਸਥਾਨ ਤੋਂ ਵੀ ਪਿਛੇ ਹੋਣ ਕਰਕੇ ਵਿਸ਼ਵ ਹਾਕੀ ਕੱਪ ਲਈ ਵੰਗਾਰ ਬਣਿਆ ਹੈ। ਉਧਰ ਵਿਸ਼ਵ ਹਾਕੀ ਸੰਘ ਦੇ ਪ੍ਰਧਾਨ ਤੇ ਕੋਚ ਜੋਸ ਬਰਾਮਾ ਨੇ ਭਾਰਤੀ ਹਾਕੀ ਤੇ ਭਾਰਤੀ ਉਲੰਪਿਕਸ ਸੰਘ ਦੇ ਪ੍ਰਧਾਨ ਸੁਰੇਸ਼ ਕਲਮਾਡੀ ਤੇ ਦਬਾਅ ਵਧਾਇਆ ਹੈ ਕਿ ਭਾਰਤੀ ਹਾਕੀ ਦਾ ਪੱਧਰ ਚੁੱਕਿਆ ਜਾਵੇ। ਵਿਸ਼ਵ ਹਾਕੀ ਸੰਘ ਤੇ ਯੂਰਪੀ ਹਾਕੀ ਸੰਘ ਦੇ ਪ੍ਰਤੀਨਿਧਾਂ ਦੀ ਚਾਲ ਭਾਰਤ ਲਈ ਦੋਗਲੀ ਜਾਪਦੀ ਹੈ।

ਭਾਰਤੀ ਹਾਕੀ ੧੯੮੨ ਤੋਂ ਸ਼ੁਰੂ ਹੋਏ ਏਸ਼ੀਆ ਹਾਕੀ ਕੱਪ ਵਿਚ ੨੦੦੯ ਵਿਚ ਪਹਿਲੀ ਵਾਰ ਤਮਗੇ ਤੋਂ ਬਾਹਰ ਹੋ ਕੇ ਨਮੋਸ਼ੀ ਨਾਲ ਭਰ ਗਈ ਹੈ। ਯਾਦ ਰਹੇ ਭਾਰਤੀ ਹਾਕੀ ਟੀਮ ੨੦੦੩ ਤੇ ੨੦੦੭ ਕਰਮਵਾਰ ਕੁਆਲਾਲੰਪੁਰ ਤੇ ਚਨਈ ਵਿਚ ਸੋਨ ਤਮਗਾ ਜੇਤੂ ਹੈ। ੧੯੮੧ ਕਰਾਚੀ ੧੯੮੫ ਪਾਕਿਸਤਾਨ ੧੯੮੯ ਪਾਕਿਸਤਾਨ ੧੯੯੩ ਦੱਖਣੀ ਕੋਰੀਆ ਵਿਚ ਭਾਰਤ ਹਾਕੀ ਟੀਮ ਚਾਰ ਵਾਰ ਚਾਂਦੀ ਤਮਗਾ ਜੇਤੂ ਰਹੀ। ੧੯੯੯ ਵਿਚ ਭਾਰਤੀ ਹਾਕੀ ਟੀਮ ਦੱਖਣੀ ਕੋਰੀਆ ਵਿਖੇ ਏਸ਼ੀਆ ਕੱਪ 'ਚ ਕਾਂਸੀ ਤਮਗਾ ਜੇਤੂ ਸੀ।

ਅਲੋਚਨਾ ਦਾ ਪਹਿਲੂ ਇਹ ਵੀ ਹੈ ਕਿ ਐਤਕਾਂ ਦੱਖਣੀ ਕੋਰੀਆ ਦੀ ਹਾਕੀ ਟੀਮ ਫਾਈਨਲ ਵਿਚ ਪਾਕਿਸਤਾਨੀ ਹਾਕੀ ਟੀਮ ਨੂੰ ਸਡਨ ਡੈਥ ਮੁਕਾਬਲੇ ਵਿਚ ਹਰਾਕੇ ਤੀਜੀ ਵਾਰ ਏਸ਼ੀਆ ਹਾਕੀ ਕੱਪ ਦੀ ਜੇਤੂ ਹੈ। ਇਹ ਟੀਮ ਹੀਰੋਸ਼ੀਮਾ ਤੇ ਕੁਆਲਾਲੰਪੁਰ ਵਿਖੇ ਦੋ ਵਾਰ ਪਹਿਲਾਂ ਵੀ ਏਸ਼ੀਆ ਕੱਪ ਜੇਤੂ ਸੀ। ਦੱਖਣੀ ਕੋਰੀਆ ੧੯੮੫, ੧੯੯੯ ਤੇ ੨੦੦੩ ਵਿਚ ਕਾਂਸੀ ਤਮਗਾ ਜੇਤੂ ਹੈ। ਜ਼ਿਕਰ ਯੋਗ ਇਹ ਹੈ ਕਿ ਏਸ਼ੀਆ ਖਿਤੇ ਵਿਚੋਂ ਦੱਖਣੀ ਕੋਰੀਆ ਦੀ ਹਾਕੀ ਟੀਮ ਹੁਣ ਨੰਬਰ ਇਕ ਹੈ ਅਤੇ ਨਵੰਬਰ ਵਿਚ ਹੋਣ ਵਾਲੇ ਚੈਂਪੀਅਨਜ਼

ਟਰਾਫੀ ਵਿਚ ਦੱਖਣੀ ਕੋਰੀਆ ਵਿਸ਼ਵ ਦੀਆਂ ਚੋਟੀ ਦੀਆਂ ੬ ਟੀਮਾਂ ਵਿਚ ਮੁਕਾਬਲੇ ਲਈ ਭਿੜੇਗੀ। ਦੱਖਣੀ ਕੋਰੀਆ ਦੀ ਹਾਕੀ ਤੇਜ ਤੇ ਭਾਰਤ ਦੇ ਮੁਕਾਬਲੇ ਸਪੀਡ, ਸਟੇਮਨਾ ਤੇ ਸਕਿਲ ਪੱਖੋਂ ਤਕੜੀ ਹੈ।

ਏਸ਼ੀਆ ਹਾਕੀ ਕੱਪ ਹਾਕੀ ਮੁਕਾਬਲੇ ਵਿਚ ਪਾਕਿਸਤਾਨੀ ਹਾਕੀ ਟੀਮ ਤਿੰਨ ਵਾਰ ਚੈਂਪੀਅਨ ਰਹੀ ਹੈ। ਪਾਕਿਸਤਾਨੀ ਹਾਕੀ ੨੦੦੯, ੧੯੯੯ ਤੇ ੨੦੦੩ ਵਿਚ ਚਾਂਦੀ ਤਮਗਾ ਜੇਤੂ ਹੈ ਜਦ ਕਿ ੧੯੯੩ ਵਿਚ ਕਾਂਸੀ ਤਮਗਾ ਜੇਤੂ ਹੈ। ਗੱਲ ਅਗੇ ਇਹ ਤੁਰਦੀ ਹੈ ਕਿ ੨੦੧੩ ਦੇ ੯ਵੇਂ ਏਸ਼ੀਆ ਹਾਕੀ ਕੱਪ ਵਿਚ ਭਾਰਤ ਕਿਵੇਂ ਅਪਣੀ ਤਮਗਾ ਜੇਤੂ ਸਰਦਾਰੀ ਬਹਾਲ ਰੱਖਦਾ ਹੈ। ਏਸ਼ੀਆ ਕੱਪ ਵਿਚ ਚੀਨ ਸਿਰਫ ੧੯੮੨ ਵਿਚ ਕਾਂਸੀ ਤਮਗਾ ਜੇਤੂ ਸੀ। ਏਸ਼ੀਆ ਖਿਤੇ ਵਿਚ ਹੋਰ ਟੀਮਾਂ ਦੀ ਚੜ੍ਹਤ ਭਾਰਤ ਲਈ ਚਨੌਤੀ ਤੇ ਗੰਭੀਰ ਹੋਣ ਲਈ ਉਕਸਾਉਂਦੀ ਹੈ।

ਜਿਕਰ ਯੋਗ ਹੈ ਕਿ ਜਿਹੜੀ ਭਾਰਤੀ ਹਾਕੀ ਟੀਮ ਐਤਕਾਂ ੮ਵੇਂ ਏਸ਼ੀਆ ਹਾਕੀ ਕੱਪ ਵਿਚ ਮਲੇਸ਼ੀਆ ਵਿਚ ਪੰਜਵੇਂ ਨੰਬਰ ਤੇ ਆਈ ਉਸਨੇ ਬੰਗਲਾਦੇਸ਼ ਨੂੰ ੧੧-੧ ਤੇ ਜਪਾਨ ਨੂੰ ੫-੧ ਗੋਲਾਂ ਨਾਲ ਹਰਾਕੇ ਦੋ ਜਿੱਤਾਂ ਤਾਂ ਪ੍ਰਾਪਤ ਕੀਤੀਆਂ, ਪਰ ਇਹ ਜਿਤਾਂ ਈਦ ਪਿਛੋ ਤੰਬਾ ਫੂਕੇ ਜਾਣਾ ਵਾਲੀ ਜਿਤ ਕਹੀ ਜਾ ਸਕਦੀ ਹੈ। ਕਿੰਨਾ ਚੰਗਾ ਹੁੰਦਾ ਜੇ ਭਾਰਤ ਪਾਕਿਸਤਾਨ ਤੇ ਚੀਨ ਨੂੰ ਵੀ ਜਿਤਦਾ।

ਭਾਰਤੀ ਹਾਕੀ ਟੀਮ ਜੋ ਕੱਪ ਤੋਂ ਵਾਂਝੀ ਹੈ ਦੇ ਕਪਤਾਨ ਸੰਦੀਪ ਸਿੰਘ, ਦਲੀਪ ਟਿਰਕੀ, ਬਲਜੀਤ ਸਿੰਘ, ਏਡੀਅਰਨ ਡਿਸੂਜਾ, ਵੀ ਰਘੂਨਾਥ, ਗੁਰਬਾਜ ਸਿੰਘ, ਸਰਦਾਰ ਸਿੰਘ, ਅਜੀਤੇਸ਼ ਰਾਇ, ਵਿਕਰਮ ਪਿਲੇ, ਪ੍ਰਬੋਧ ਟਿਰਕੀ, ਵੀ ਐਸ. ਸੁਨੀਲ, ਅਰਜਨ ਹੱਲਪਾ, ਤੁਸ਼ਾਰ ਖੰਡੇਕਰ, ਰਾਜਪਾਲ ਸਿੰਘ, ਪ੍ਰਭਜੋਤ ਸਿੰਘ, ਗੁਰਸ਼ਰਨ ਸਿੰਘ, ਹਰੀ ਪ੍ਰਸ਼ਾਦ ਤੇ ਐਨ. ਵੀ. ਵਿਨੈ ਵੀ ਸ਼ਾਮਲ ਸਨ। ਚੀਫ ਕੋਚ ਹਰਿੰਦਰ ਸਿੰਘ ਸਹਾਇਕ ਕੋਚ ਰੋਮੀਓ ਜੇਮਜ਼ ਤੇ ਰਮਨਦੀਪ ਸਿੰਘ ਫਿਜੀਉ ਐਸ. ਸ੍ਰੀਕਾਂਤ, ਡਾਕਟਰ ਤੇ ਟ੍ਰੇਨਰ ਮਲੇਸ਼ੀਆ ਟੀਮ ਨਾਲ ਗਏ ਪਰ ਬਿਨਾਂ ਤਮਗਾ ਖਾਲੀ ਹੱਥ ਪਰਤੇ।

ਪਰ ਭਾਰਤੀ ਹਾਕੀ ਟੀਮ ਨੂੰ ਏਸ਼ੀਆ ਹਾਕੀ ਕੱਪ ਦੀ ਹਾਰ ਤੋਂ ਹਿੰਮਤ ਹਾਰਨ ਦੀ ਲੋੜ ਨਹੀਂ ਹੈ; ਕਿਉਂਕਿ ਆਸ ਹੈ ਕਿ ਭਾਰਤੀ ਤੇ ਸਪੇਨੀ ਕੋਚ ਭਾਰਤੀ ਹਾਕੀ ਟੀਮ ਨੂੰ ੨੦੧੦ ਰਾਸ਼ਟਰਮੰਡਲ ਤੇ ਵਿਸ਼ਵ ਹਾਕੀ ਕੈਂਪ ਦੇ ਤਮਗੇ ਜੋਗੇ ਡਾ. ਮਨਮੋਹਨ ਸਿੰਘ ਦੀ ਸਰਕਾਰ ਵਿਚ ਕਰ ਦੇਵੇ। ਫਿਲਹਾਲ ਭਾਰਤੀ ਹਾਕੀ ਨੂੰ ਸੰਘਰਸ਼ੀ ਸਿਖਲਾਈ ਦਾ ਹੌਸਲਾ ਦਿੰਦੇ ਹਾਂ।




ਕਵਿਤਾ ਕੇਂਦਰ ਚੰਡੀਗੜ੍ਹ ਦੇ ਸਮਾਰੋਹ ਵਿੱਚ ਡਾ. ਲਾਭ ਸਿੰਘ ਖੀਵਾ, ਡਾ. ਚਰਨਜੀਤ ਕੌਰ, ਡਾ. ਬੀ.ਕੇ ਪਨੂੰ ਪ੍ਰਵਾਜ਼, ਇੰਦਰ ਸਿੰਘ ਵਲਜੋਤ ਜੀ ਲਿਖੀ ਕਰਮ ਸਿੰਘ ਵਕੀਲ ਦੀ ਸੰਪਾਦਿਤ ਖੋਜ ਪੁਸਤਕ 'ਗੌਆਰ ਰਾਜਪੂਤਾਂ- ਬਾਜ਼ੀਗਰਾਂ ਦਾ ਇਤਿਹਾਸ ਦਾ ਵਿਮੋਚਨ ਕਰਦੇ ਹੋਏ।

# "ਧਰਤੀ ਹੋਰ ਪਰੇ..."



*ਲੇਖਕ - ਡਾ. ਜਸਵੰਤ ਦੀਦ*
*ਪ੍ਰਕਾਸ਼ਕ — ਚੇਤਨਾ ਪ੍ਰਕਾਸ਼ਨ ਲੁਧਿਆਣਾ*
*ਮੁੱਲ- ੧੬੦ ਰੁਪਏ*

ਡਾ. ਜਸਵੰਤ ਦੀਦ ਸਮਰਥ, ਪ੍ਰਬੁੱਧ, ਚੇਤੰਨ ਅਤੇ ਹਕੀਕੀ ਪ੍ਰਕਿਰਿਆ ਸੰਗ ਵਿਚਰਦਾ ਪੰਜਾਬੀ ਸਾਹਿਤ ਜਗਤ ਦਾ, ਸਿਰਮੌਰ ਕਵੀ ਹੈ। ਹੁਣ ਤੱਕ ਉਸਦੀਆਂ ੫ ਪੁਸਤਕਾਂ ਛਪ ਚੁੱਕੀਆਂ ਨੇ। ਅੱਲੜ੍ਹ ਉਮਰ ਦੀਆਂ ਯਾਦਾਂ ਦੀ ਚੰਗੇਰ ਵਿਚੋਂ ਯਾਦਾਂ ਲੈ ਕੇ ਲਿਖੀ "ਇਕ ਲੱਪ ਯਾਦਾਂ ਦੀ" ਉਸਦੀ ਪਹਿਲੀ ਕਿਤਾਬ ਸੀ, ਜਿਹੜੀ ੧੯੭੦ ਵਿਚ ਛਪੀ। ਬੱਚੇ ਤੋਂ ਡਰਦੀ ਕਵਿਤਾ, "ਅਚਨਚੇਤ, ਆਵਾਜ਼ ਆਏਗੀ ਅਜੇ", "ਘੁੰਡੀ, "ਕਮੰਡਲ" ਉਸਦੀਆਂ ਕਾਬਿਲੇ-ਜ਼ਿਕਰ ਪੁਸਤਕਾਂ ਹਨ। ਦੇਸ਼ ਵੰਡ ਦੀਆਂ ਕਹਾਣੀਆਂ ਦਾ ਸੰਪਾਦਨ ਕਰਕੇ ਉਨ੍ਹਾਂ ਬੜਾ ਵਧੀਆ ਉਪਰਾਲਾ ਕੀਤਾ ਹੈ। "ਜੰਗਲ ਦੀ ਕਹਾਣੀ" ਉਸਦਾ ਅਨੁਵਾਦ ਕਾਰਜ ਹੈ। "ਕਮੰਡਲ" ਦੀ ਝੋਲੀ, ੨੦੦੭ ਦਾ ਵਕਾਰੀ ਸਾਹਿਤ ਅਕੈਡਮੀ ਪੁਰਸਕਾਰ ਪਿਆ। ਇਹ ਕੋਈ ਛੋਟੀ ਪ੍ਰਾਪਤੀ ਨਹੀਂ।

ਚਰਚਾ ਅਧੀਨ ਸੱਜਰੀ ਪੁਸਤਕ "ਧਰਤੀ ਹੋਰ ਪਰੇ", ਦੀਦ ਦੀ ਜ਼ਿੰਦਗੀ ਦੇ ਪਲ ਪਲ ਹੰਢਾਏ ਦੁੱਖਾਂ ਸੁੱਖਾਂ, ਤੰਗੀਆਂ ਤੁਰਸ਼ੀਆਂ, ਹਾਸਿਆਂ ਰੋਣਿਆਂ, ਸ਼ਰਾਫ਼ਤ ਤੇ ਮਲੰਗਪੁਣੇ, ਸ਼ਾਂਤ ਚਿੱਤ, ਗਹਿਰ ਗੰਭੀਰਤਾ, ਖਰ੍ਹਵੀ, ਨਫ਼ਰਤਾਂ ਮੁਹੱਬਤਾਂ, ਪ੍ਰਾਪਤੀਆਂ, ਅਪ੍ਰਾਪਤੀਆਂ, ਥੁੜੋਂ ਅਤੇ ਰਜੇਵੇਂ ਨੂੰ ਬੜੀ ਬਾਰੀਕੀ ਨਾਲ ਬਿਆਨ ਕਰਦੀ ਨਿਵੇਕਲੀ ਰਚਨਾ ਹੈ। ਜਿਸ ਬੇਬਾਕੀ ਅਤੇ ਸ਼ਿੱਦਤ ਨਾਲ, ਉਸਨੇ ਹਰੇਕ ਛੋਟੀ ਤੋਂ ਲੈ ਕੇ, ਵੱਡੀ ਘਟਨਾ ਨੂੰ ਬਿਆਨ ਕੀਤਾ ਹੈ, ਉਹ, ਉਸੇ ਦਾ ਹੀ ਕੰਮ ਹੈ। ਇਸ ਪੁਸਤਕ ਦੇ ਪਾਠ ਮਗਰੋਂ ਇਹ ਕਹਿਣ ਤੇ ਲਿਖਣ ਵਿਚ ਮੈਨੂੰ ਕੋਈ ਝਿਜਕ ਨਹੀਂ, ਕਿ ਜਸਵੰਤ ਦੀਦ, ਉਸਦਾ ਸ਼ਾਇਰ, ਤੇ ਗੀਤਕਾਰ ਹੋਣ ਦੇ ਨਾਲ ਨਾਲ, ਸਫਲ ਵਾਰਤਾਕਾਰ ਵੀ ਹੈ। ਉਸਨੇ ਵਾਰਤਕ ਦੀ ਇਹ ਕਿਤਾਬ ਆਪਣੇ ਮਾਮੇ, ਗੁਰਚਰਨ ਸੱਗੂ ਦੇ ਨਾਂ ਕੀਤੀ ਹੈ।

ਪੁਸਤਕ ਦੇ ੧੪ ਭਾਗ ਹਨ। ਪਹਿਲੇ ਹਿੱਸੇ "ਧਰਤੀ ਹੋਰ ਪਰੇ" ਵਿਚ, ਉਹ ਇਸ ਕਿਤਾਬ ਦੀ ਰਚਨਾ ਨੂੰ, ਜੜ੍ਹ ਵਲ ਦੌੜਨਾ ਦੱਸਦਾ ਹੈ। ਇਹ ਇਕ ਅਜਿਹਾ ਰੁੱਖ, ਵਾਰਤਕ ਅਤੇ ਕਵਿਤਾ ਦੇ ਸੁਮੇਲ ਦਾ, ਇਕ ਮਹਿਕਾਂ ਵੰਡਦਾ, ਹਰਾ ਭਰਾ, ਸਬਜ਼ਾਜ਼ਾਰ ਹੈ ਜਿਸਦੀ ਛਾਵੇਂ ਕੁਝ ਪਲ ਬਹਿਕੇ, ਜੀਵਨ ਪੰਧ ਦਾ, ਕੋਈ ਵੀ ਥੱਕਿਆ ਹਾਰਿਆ ਪਾਂਧੀ, ਤਾਜ਼ਾਦਮ ਹੋ, ਅਗਲੇਰੇ ਪੰਧ ਵਲ, ਪੇਸ਼ਕਦਮੀ ਕਰ ਸਕਦਾ ਹੈ। ਉਹ, ਦੇਵਿੰਦਰ ਸਤਿਆਰਥੀ ਦੇ ਹੱਥੀਂ, ਖਰੜਾ ਸੌਂਪ ਕੇ, ਉਹਦੀ ਗਾਇਬਾਨਾ ਹਾਜ਼ਰੀ ਲਗਵਾਉਂਦਾ ਹੈ।

ਉਸਦੇ ਨਾਨੇ, ਹਰਨਾਮ ਸਿੰਘ ਬਾਰੇ ਪੜ੍ਹ ਕੇ, ਦਿਲ ਕਰਦੈ, ਕਾਸ਼ ਕਿਤੇ ਉਹ ਸੂਰਮਾ, ਸਿਰੜੀ, ਕੁਰੱਖਤ, ਕੁਪੱਤਾ, ਅਮੋੜ ਪਰ ਅੰਦਰੋਂ ਮੋਮ ਵਰਗਾ ਸੰਵੇਦਨਸ਼ੀਲ ਮਨੁੱਖ, ਅੱਜ ਜਿਊਂਦਾ ਹੁੰਦਾ, ਅਤੇ ਉਹਦੇ ਸੰਗ, ਕੁਝ ਪਲ ਮਾਣਦੇ। ਸਾਰਾ ਪਿੰਡ, ਉਸ ਤੋਂ ਥਰ ਥਰ ਕੰਬਦਾ ਸੀ, ਉਮਦਾ ਲੋਹਾ ਮੰਨਦਾ ਸੀ। ਪਰ ਉਹ, ਕਿਸੇ ਦਾ ਦੋਖੀ ਨਹੀਂ ਸੀ। ਘਰ ਵਾਲੀ ਨੂੰ ਕੁੱਟਦਾ, ਪਰ ਤੰਗ ਆ ਕੇ ਕਿਤੇ ਤੁਰ ਗਈ ਨੂੰ, ਚੇਤੇ ਕਰਦਿਆਂ, ਰੋ ਪੈਂਦਾ, ਅਤੇ ਮਿਲਣ ਆਏ ਦੋਹਤੇ, ਜਸਵੰਤ ਨਾਲ, ਗ਼ਮ ਗ਼ਲਤ ਕਰਨ ਲਈ ਛਿੱਟ ਛਿੱਟ ਦਾਰੂ ਦੀ ਲਾਉਣ ਬਹਿ ਜਾਂਦਾ। ਅਸਲ ਵਿਚ, ਨਾਨਾ ਹਰਨਾਮ ਸਿੰਘ ਪੰਜਾਬੀਅਤ ਦੀ ਰੂਹ ਦਾ ਮੁਜੱਸਮਾ ਹੈ। ਨਾਨੇ ਦਾ ਜ਼ਿਕਰ ਕਰਦਿਆਂ ਦੀਦ ਲਿਖਦਾ ਹੈ, "੬ ਫੁੱਟ ਲੰਮਾ ਸਾਂਵਲੇ ਰੰਗ ਦਾ ਹਰਨਾਮ ਸਿੰਘ ਮੈਨੂੰ ਦੇਖ ਕੇ ਹੱਸਦਾ। ਉਸਦਾ ਸੋਨੇ ਰੰਗਾ ਇਕ ਦੰਦ ਲਿਸ਼ਕ ਪੈਂਦਾ। ਉਹ ਮੈਨੂੰ ਚੁੰਮਦਾ, ਪਰ ਮੈਂ ਅੰਦਰੋਂ ਡਰ ਜਾਂਦਾ। ਉਹ ਆਪਣੇ ਝੋਲੇ ਵਿਚੋਂ ਮੈਨੂੰ ਖੰਡ ਦੇ ਖਿਡਾਉਣੇ ਕੱਢ ਕੇ ਦਿੰਦਾ, ਮੈਂ ਉਹ ਲੈ ਕੇ ਅੰਦਰ ਕੋਠੜੀ ਵਿਚ ਵੜ

ਜਾਂਦਾ, ਨਾਨੇ ਨੂੰ ਲੁਕ ਲੁਕ ਵੇਖਦਾ ਰਹਿੰਦਾ।"

"ਘੋੜਾ ਬਾਦਸ਼ਾਹ" ਦੇ ਉਨਵਾਨ ਹੇਠ, ਜ਼ਿਕਰ ਹੈ, ਪਟਿਆਲੇ ਯੂਨੀਵਰਸਿਟੀ ਦੇ ਨਾ ਭੁਲਣਯੋਗ ਦਿਨਾਂ ਦਾ। ਦੇਵਿੰਦਰ ਸਤਿਆਰਥੀ ਸੰਗ ਬਿਤਾਏ ਪਲਾਂ ਦਾ, ਸਵਿਤੋਜ ਵਰਗੇ ਯਾਰਾਂ ਬੇਲੀਆਂ ਅਤੇ ਮਲੰਗਾਂ ਦਾ। ਇਸ ਵਿਚ, ਅੰਮ੍ਰਿਤਾ ਪ੍ਰੀਤਮ ਅਤੇ ਕਿੰਨੇ ਹੋਰ ਅਦੀਬਾਂ ਦਾ ਰੌਚਕ ਜ਼ਿਕਰ ਹੈ। ਦੀਦ ਦੀ ਸਤਿਆਰਥੀ ਬਾਰੇ ਟਿੱਪਣੀ ਉਸਦੀ ਰਚਨਾ ਦੀ ਪ੍ਰੋੜਤਾ ਦੀ ਹਾਮੀ ਭਰਦੀ ਹੈ :-

"ਸਤਿਆਰਥੀ ਮੀਸਣਾ ਵੀ ਸੀ, ਘੁੰਨਾ ਵੀ, ਸ਼ਰਾਰਤੀ ਵੀ, ਭੋਲਾ ਵੀ, ਜੋਗੀ ਵੀ, ਭੋਗੀ ਵੀ, ਸ਼ਰੀਫ਼ ਤੇ ਲੁੱਚਾ ਵੀ। ਉਸ ਵਰਗੀ ਬਾਰੀਕ ਤਨਜ਼ ਮੈਂ ਅੱਜ ਤੱਕ ਕਿਸੇ ਵਿਚ ਨਹੀਂ ਦੇਖੀ।"

"ਮਾਸਟਰ" ਵਾਲੇ ਹਿੱਸੇ ਵਿਚ, ਸ਼ਾਹਕੋਟ, ਸਕੂਲ ਦੇ ਦਿਨਾਂ ਦਾ ਜ਼ਿਕਰ ਹੈ। ਖ਼ਾਸਕਰ ਹਿਸਾਬ ਵਾਲੇ ਮਾਸਟਰ ਦਾ। ਹਿਸਾਬ ਵਿਚ ਹੱਥ ਤੰਗ ਹੋਣ ਕਾਰਨ ਜਸਵੰਤ, ਹਮੇਸ਼ਾਂ ਉਸ ਤੋਂ ਤ੍ਰਹਿੰਦਾ ਰਿਹਾ। ਉਨ੍ਹੂੰ ਮਾਸਟਰ ਡਰਾਉਣੇ ਭੂਤ ਲੱਗਦੇ, ਅਤੇ ਆਪਣਾ ਆਪਾ, ਬਾਲ ਗੀਤ।

"ਸਾਹਾਂ ਦੀ ਸ਼ਤਰੰਜ" ਯੂਨੀਵਰਸਿਟੀ ਵੇਲੇ ਦੇ ਬੇਲੀ, ਮਲੰਗ ਸ਼ਾਇਰ ਤੇ ਮਗਰੋਂ ਦੂਰਦਰਸ਼ਨ ਦੇ ਕਰਮਚਾਰੀ ਬਣੇ ਦੁਰਗਾ ਦੱਤ ਸਵਿਤੋਜ ਦੇ ਮਲੰਗਪੁਣੇ, ਮਸਤ ਮੌਲਾ ਅਤੇ ਅੱਖੜ ਸੁਭਾਅ ਅਤੇ ਦਾਰੂ ਪੀ ਕੇ, ਸਭ ਨੂੰ ਟਿੱਚ ਸਮਝਣ ਦਾ ਬਿਰਤਾਂਤ ਹੈ। ਉਹ ਲਿਖਦੈ, "ਦਾਰੂ ਪੀਤੇ ਬਗੈਰ ਸਵਿਤੋਜ ਹੀਰਾ ਸੀ, ਦਾਰੂ ਪੀ ਕੇ ਕੌਡੀਓਂ ਖੋਟਾ ਹੋ ਜਾਂਦਾ ਸੀ। ਮੈਨੂੰ ਅੱਜ ਤੱਕ ਉਸ ਵਰਗਾ ਦਿਲਚਸਪ ਦੋਸਤ ਨਹੀਂ ਮਿਲਿਆ, ਅਤੇ ਉਸ ਤੋਂ ਮਾੜਾ ਸ਼ਰਾਬੀ ਵੀ ਨਹੀਂ।" ਜੋਬਨ ਰੁੱਤੇ ਸਵਿਤੋਜ ਦੀ ਮੌਤ ਉਹਦੇ ਲਈ ਗਹਿਰਾ ਘਾਓ ਸੀ।

"ਮਾਮੇ ਦੀ ਸ਼ਾਹਕੋਟ ਫੇਰੀ, ਅਤੇ ਭਾਣਜੇ ਦੀ ਵਲੈਤ ਫੇਰੀ", ਮਾਮੇ ਗੁਰਚਰਨ ਸੱਗੂ ਦੀ ਪੰਜਾਬ ਆਮਦ ਦਾ ਰੌਚਕ ਬਿਆਨ ਹੈ। ਮਾਮੇ ਦੇ ਮੋਹ ਨੇ, ਦੀਦ ਨੂੰ ਵਲੈਤ ਦੀ ਸੈਰ ਕਰਾ ਕੇ ਵਲੈਤੀਆ ਲਕਬ ਬਖ਼ਸ਼ ਦਿੱਤਾ।

"ਭਾਣਜੇ ਦੀ ਵਲੈਤ ਫੇਰੀ" ਨਾਂ ਦੀ ਇਕ ਖੁਲ੍ਹੀ ਕਵਿਤਾ, ਇਸ ਅਧਿਆਏ ਦਾ ਵਰਨਣਯੋਗ ਹਿੱਸਾ ਹੈ :

"ਅਚਾਨਕ ਕੋਈ ਭੰਗੜੇ ਦੀ ਬੀਟ ਚੱਕਦਾ ਹੈ
ਸਾਰੇ ਮੈਨੂੰ ਜੱਫੀ 'ਚ ਲੈ ਕੇ ਨੱਚਦੇ ਨੇ
ਕਾਲੀ ਰਾਤ ਧਮਕਦੀ ਹੈ
ਕੋਈ ਅਚਾਨਕ ਰੋ ਪਿਆ ਹੈ
ਲੋਕ ਨੱਚ ਰਹੇ ਨੇ
ਰੋ ਰਹੇ ਨੇ,
ਜਾਂ ਸ਼ਾਇਦ ਹੱਸ ਰਹੇ ਨੇ
ਮੇਰੇ ਅੰਦਰ ਬਣ ਰਹੇ
ਗੀਤ ਦੀ ਧੁਨ ਉਲਝਦੀ
ਹੈ।"

"ਸ਼ਹਿਰ ਮੈਂ ਜਾ ਰਿਹਾ ਹਾਂ", ਪੜ੍ਹ ਕੇ ਹਰ ਅੱਖ ਨਮ ਹੋ ਜਾਵੇ। ਦਿੱਲੀ ਵਿਚ ੧੯੮੪ ਦੇ ਹੋਏ ਸਿੱਖ ਕਤਲੇਆਮ ਦੇ ਹਾਲ (ਜਿਸਨੂੰ ਦੀਦ ਨੇ ਖ਼ੁਦ ਪਿੰਡੇ ਉਤੇ ਹੰਢਾਇਆ) ਨੂੰ ਜਿਹਨਾਂ ਲਫ਼ਜ਼ਾਂ ਵਿਚ ਉਸਨੇ ਕਾਨੀਬੰਦ ਕੀਤਾ ਹੈ, ਸ਼ਾਇਦ ਹੀ ਕਿਸੇ ਨੇ ਕੀਤਾ ਹੋਵੇ। "ਜਿੰਦਣ ਦਿੱਲੀ ਛੱਡੀ ਤਾਂ ਇਕ ਨਜ਼ਮ ਲਿਖੀ", "ਬੱਚੇ ਤੋਂ ਡਰਦੀ ਕਵਿਤਾ।" ਬਾਅਦ ਵਿਚ, ਇਸੇ ਨਾਂ ਦਾ, ਕਾਵਿ ਸੰਗ੍ਰਹਿ ਛਪਵਾਇਆ।

ਡਾ. ਜਸਵੰਤ ਦੀਦ

"ਨਿੱਹਥਾ ਨਹੀਂ ਹਾਂ ਮੈਂ", ਅੱਤਵਾਦ ਦੇ ਕਾਲੇ ਦੌਰ ਦਾ ਜ਼ਿਕਰ ਹੈ। ਉਸ ਅੰਦਰਲੇ ਨਿਰਭੈ ਮਨੁੱਖ ਨੇ, "ਨਾ ਭੈ ਮਾਨਤ ਆਨ" ਦੀ ਤੁਕ ਉਤੇ ਦ੍ਰਿੜਤਾ ਨਾਲ ਪਹਿਰਾ ਦਿੱਤਾ। ਉਸ ਅੰਦਰਲੇ ਕਵੀ ਨੇ, ਲਲਕਾਰਾ ਮਾਰਿਆ :-

"ਨਿੱਹਥਾ ਨਹੀਂ ਹਾਂ ਮੈਂ
ਮੇਰੇ ਜੀਣ ਦਾ ਤਰੀਕਾ ਹੀ ਕਾਫ਼ੀ ਹੈ ਤੇਰੇ ਲਈ।"

ਦਿੱਲੀ ਦੇ ਕਵੀ ਸਵਰਗੀ ਹਰਨਾਮ ਦੇ ਨਾਂ ਇਕ ਪੂਰਾ ਅਧਿਆਏ, ਪੁਸਤਕ ਵਿਚ ਦਰਜ ਹੈ। ਬਾਕੀ ਸਾਰੇ ਅਧਿਆਏ ਵੀ ਅੰਤ ਤੱਕ ਪਾਠਕ ਨੂੰ ਨਾਲ ਜੋੜੀ ਰੱਖਦੇ ਨੇ। ਸ਼ਬਦਾਵਲੀ ਸਰਲ, ਲਫ਼ਜ਼, ਸਿੱਧ ਪੱਧਰੇ, ਧੁਰ ਅੰਦਰ ਤੱਕ ਲਹਿ ਜਾਣ ਵਾਲੇ, ਲੋਕ ਜੀਵਨ ਦੇ ਹਾਣ ਦੇ। ਜਿਵੇਂ ਗਲਮਾਂ, ਫੀਮ, ਪੰਜਮੀਂ, ਰੱਜਮੀਂ ਰੋਟੀ ਆਦਿ। ਕਿਤਾਬ ਹਰ ਪਾਠਕ ਨੂੰ, ਆਪਣੀ ਕਹਾਣੀ ਲੱਗਦੀ ਹੈ, ਜਿਸ ਵਿਚੋਂ ਉਹ ਆਪਣਾ ਆਪਾ ਤਲਾਸ਼ਦਾ ਹੈ। ਇਸੇ ਕਿਤਾਬ ਦੀ ਸਫ਼ਲਤਾ ਇਹ ਹੈ ਕਿ ਇਕ ਵਾਰ ਇਸਨੂੰ ਪੜ੍ਹਨ ਬੈਠਾ ਪਾਠਕ, ਸਾਰੀ ਕਿਤਾਬ ਪੜ੍ਹ ਕੇ ਉੱਠੇ ਬਿਨਾਂ ਨਹੀਂ ਰਹਿ ਸਕਦਾ। ਸ਼ਾਬਾਸ਼! ਦੀਦ ਸ਼ਾਇਰ...ਬਹੁਤ ਸ਼ਾਬਾਸ਼ ਦੀਦ!!

*—ਤੀਰਥ ਸਿੰਘ ਢਿੱਲੋਂ*

*ਪਿੰਡ ਢਿੱਲਵਾਂ, ਡਾਕਖਾਨਾ ਦਕੋਹਾ,*
*ਜ਼ਿਲ੍ਹਾ ਜਲੰਧਰ।*

*ਰੁਲੀ ਮਾਂ-ਬੋਲੀ*

## ਸਰਕਾਰੀ ਦਫਤਰਾਂ ਵਿਚ ਪੰਜਾਬੀ ਭਾਸ਼ਾ ਅਜੇ ਵੀ ਬੇਗਾਨੀ

ਚੰਡੀਗੜ੍ਹ, (ਦਵਿੰਦਰਪਾਲ) ਪੰਜਾਬ 'ਚ ਮਾਂ ਬੋਲੀ ਨੂੰ ਦਫ਼ਤਰੀ ਭਾਸ਼ਾ ਬਣਾਉਣ ਤੇ ਸਰਕਾਰੀ ਕੰਮਾਂ 'ਚ ਪੰਜਾਬੀ ਭਾਸ਼ਾ ਨੂੰ ਸਖ਼ਤੀ ਨਾਲ ਲਾਗੂ ਕਰਨ ਲਈ 'ਪੰਜਾਬੀ ਭਾਸ਼ਾ ਐਕਟ ੧੯੬੭' 'ਚ ਕੀਤੀ ਸੋਧ ਕਰਕੇ ਇਸ ਦੀ ਉਲੰਘਣਾ ਕਰਨ ਵਾਲੇ ਅਧਿਕਾਰੀਆਂ ਕਰਮਚਾਰੀਆਂ ਵਿਰੁਧ ਕਾਨੂੰਨੀ ਕਾਰਵਾਈ ਕਰਨਾ ਇੱਕ ਫਰਜ਼ੀ ਰਸਮ ਬਣ ਕੇ ਰਹਿ ਗਿਆ ਹੈ। ਪੰਜਾਬ ਦੇ ਬਹੁ ਗਿਣਤੀ ਦਫ਼ਤਰਾਂ ਇੱਥੋਂ ਤੱਕ ਕਿ ਮੁੱਖ ਸਕੱਤਰ ਰਮੇਸ਼ਇੰਦਰ ਸਿੰਘ ਦੇ ਦਫ਼ਤਰ ਵੱਲੋਂ ਅਜੇ ਤੱਕ ਵੀ ਹੁਕਮ ਅੰਗਰੇਜ਼ੀ ਭਾਸ਼ਾ 'ਚ ਹੀ ਜਾਰੀ ਕੀਤੇ ਜਾਂਦੇ ਹਨ। ਮੀਡੀਆ ਨੂੰ ਜਿੰਨੇ ਵੀ ਪੱਤਰ ਜਾਰੀ ਕੀਤੇ ਗਏ ਉਨ੍ਹਾਂ 'ਚੋਂ ਬਹੁਤੇ ਅੰਗਰੇਜ਼ੀ 'ਚ ਹੀ ਹੁੰਦੇ ਹਨ। ਹਾਲਤ ਇੱਥੋਂ ਤੱਕ ਨਿੱਘਰੀ ਹੋਈ ਹੈ ਕਿ ਇਸ ਕਾਨੂੰਨ ਦੀ ਪੈਰਵੀ ਕਰਨ ਵਾਲੇ ਪੰਜਾਬ ਦੇ ਭਾਸ਼ਾ ਵਿਭਾਗ ਦੀ ਵੀ ਕੋਈ ਠੋਸ ਪਹਿਲਕਦਮੀ ਸਾਹਮਣੇ ਨਹੀਂ ਆਈ। ਪੰਜਾਬ ਦੇ ਸੂਚਨਾ ਤੇ ਲੋਕ ਸੰਪਰਕ ਵਿਭਾਗ ਵੱਲੋਂ ਵੀ ਜਿੰਨੇ ਵੀ ਪ੍ਰੈਸ ਨੋਟ ਜਾਰੀ ਕੀਤੇ ਜਾਂਦੇ ਹਨ ਉਹ ਸਿਰਫ਼ ਅੰਗਰੇਜ਼ੀ ਭਾਸ਼ਾ 'ਚ ਹੀ ਜਾਰੀ ਹੁੰਦੇ ਹਨ।

ਭਾਸ਼ਾ ਐਕਟ ਨੂੰ ਸਖ਼ਤੀ ਨਾਲ ਲਾਗੂ ਕਰਨ ਲਈ ਕੀਤੀ ਸੋਧ ਦੇ ਬਾਵਜੂਦ ਅਧਿਕਾਰੀਆਂ ਦਾ ਅੰਗਰੇਜ਼ੀ ਪ੍ਰੇਮ ਅਜੇ ਤੱਕ ਖ਼ਤਮ ਨਹੀਂ ਹੋਇਆ। ਮੁੱਖ ਸਕੱਤਰ ਦੇ ਦਫ਼ਤਰ ਵੱਲੋਂ ਆਈ. ਏ. ਐਸ. ਅਤੇ ਪੀ. ਸੀ. ਐਸ. ਅਧਿਕਾਰੀਆਂ ਦੇ ਤਬਾਦਲਿਆਂ ਦੇ ਹੁਕਮ ਅੰਗਰੇਜ਼ੀ 'ਚ ਹੀ ਜਾਰੀ ਕੀਤੇ ਜਾਂਦੇ ਹਨ। ਸਤੰਬਰ ਮਹੀਨੇ ਤੋਂ ਬਾਅਦ ਕੋਈ ਇੱਕਾ ਦੁੱਕਾ ਹੀ ਹੁਕਮ ਪੰਜਾਬੀ 'ਚ ਜਾਰੀ ਹੋ ਸਕਿਆ ਹੈ। ਇਸ ਲਈ ਤਾਜ਼ਾ ਉਦਾਹਰਨ ਹੀ ਕਾਫ਼ੀ ਹੈ ਬਾਹਰਲੇ ਸੂਬਿਆਂ 'ਚ ਚੋਣ ਡਿਊਟੀ 'ਤੇ ਗਏ ਆਈ.ਏ.ਐਸ ਅਧਿਕਾਰੀਆਂ ਦੀ ਥਾਂ ਤੇ ਜਿਨ੍ਹਾਂ ਨਵੇਂ ਅਧਿਕਾਰੀਆਂ ਨੂੰ ਵਾਧੂ ਚਾਰਜ ਦੇਣ ਦੇ ਹੁਕਮ ਜਾਰੀ ਕੀਤੇ ਗਏ ਉਹ ਅੰਗਰੇਜ਼ੀ 'ਚ ਹੀ ਸਨ। ਗ੍ਰਹਿ ਵਿਭਾਗ ਵੱਲੋਂ ਵੀ ਸੀਨੀਅਰ ਪੁਲੀਸ ਅਧਿਕਾਰੀਆਂ ਦੀ ਨਿਯੁਕਤੀ ਸਬੰਧੀ ਜਿਹੜੇ ਹੁਕਮ ਜਾਰੀ ਕੀਤੇ ਗਏ ਉਹ ਵੀ ਅੰਗਰੇਜ਼ੀ 'ਚ ਹੀ ਸਨ। ਕੁੱਝ ਦਿਨ ਪਹਿਲਾਂ ਹੀ ਪੰਜਾਬ ਸਰਕਾਰ ਵੱਲੋਂ ਗਠਿਤ ਪਵੇਂ ਤਨਖਾਹ ਕਮਿਸ਼ਨ ਦੀ ਦਿੱਤੀ ਗਈ ਰਿਪੋਰਟ ਸਿਰਫ਼ ਅੰਗਰੇਜ਼ੀ ਭਾਸ਼ਾ 'ਚ ਹੀ ਸੀ।

ਪੰਜਾਬ ਵਿਧਾਨ ਸਭਾ ਵੱਲੋਂ ਸਤੰਬਰ ਮਹੀਨੇ 'ਚ ਹੋਏ ਸੈਸ਼ਨ ਦੌਰਾਨ ਪੰਜਾਬੀ ਬੋਲੀ ਨੂੰ ਸਰਕਾਰੀ ਅਤੇ ਗੈਰ ਸਰਕਾਰੀ ਸਕੂਲਾਂ 'ਚ ਲਾਗੂ ਕਰਨ ਲਈ ਇੱਕ ਨਵਾਂ ਕਾਨੂੰਨ ਬਣਾਇਆ ਗਿਆ ਸੀ ਜਦੋਂ ਕਿ ਪੰਜਾਬ ਭਾਸ਼ਾ ਐਕਟ ੧੯੬੭ 'ਚ ਸੋਧ ਕਰਕੇ ਪੰਜਾਬੀ ਲਾਗੂ ਨਾ ਕਰਨ ਵਾਲੇ ਅਧਿਕਾਰੀਆਂ ਵਿਰੁਧ ਸਿਵਲ ਸਰਵਿਸ ਨਿਯਮਾਂ ਤਹਿਤ ਕਾਰਵਾਈ ਅਮਲ 'ਚ ਲਿਆਉਣਾ ਯਕੀਨੀ ਬਣਾਇਆ ਗਿਆ ਸੀ। ਇਸ ਕਾਨੂੰਨ 'ਚ ਇਸ ਗੱਲ ਦਾ ਵੀ ਜ਼ਿਕਰ ਕੀਤਾ ਗਿਆ ਸੀ ਭਾਸ਼ਾ ਵਿਭਾਗ ਵੱਲੋਂ ਰਾਜ ਪੱਧਰੀ ਅਤੇ ਜ਼ਿਲਾ ਪੱਧਰੀ ਕਮੇਟੀਆਂ ਬਣਾਈਆਂ ਜਾਣਗੀਆਂ। ਛੇ ਮਹੀਨੇ ਦਾ ਸਮਾਂ ਲੰਘ ਜਾਣ 'ਤੇ ਵੀ ਇਨ੍ਹਾਂ ਕਮੇਟੀਆਂ ਦਾ ਕੋਈ ਵਜੂਦ ਨਜ਼ਰ ਨਹੀਂ ਆ ਰਿਹਾ। ਕਾਨੂੰਨ ਮੁਤਾਬਕ ਭਾਸ਼ਾ ਵਿਭਾਗ ਦੇ ਅਧਿਕਾਰੀ ਕਿਸੇ ਵੀ ਦਫ਼ਤਰ ਦੇ ਕੰਮ ਕਾਰ ਦਾ ਨਿਰੀਖਣ ਕਰ ਸਕਦੇ ਹਨ ਤੇ ਉਲੰਘਣਾ ਕਰਨ ਵਾਲਿਆਂ ਖਿਲਾਫ਼ ਰਿਪੋਰਟ ਦੇ ਸਕਦੇ ਹਨ। ਭਾਸ਼ਾ ਵਿਭਾਗ ਦੇ ਅਧਿਕਾਰੀ ਆਪਣੇ ਇਨ੍ਹਾਂ ਅਧਿਕਾਰਾਂ ਦੀ ਵੀ ਸਹੀ ਢੰਗ ਨਾਲ ਵਰਤੋਂ ਨਹੀਂ ਕਰ ਸਕੇ।

ਸਰਕਾਰੀ ਅਤੇ ਗੈਰ ਸਰਕਾਰੀ ਸਕੂਲਾਂ 'ਚ ਪਹਿਲੀ ਤੋਂ ਦਸਵੀਂ ਜਮਾਤ ਤੱਕ ਪੰਜਾਬੀ ਭਾਸ਼ਾ ਦੀ ਪੜ੍ਹਾਈ ਅਪਰੈਲ ੨੦੦੯ ਤੋਂ ਯਕੀਨੀ ਬਣਾਈ ਜਾਣੀ ਸੀ। ਸੂਤਰਾਂ ਦਾ ਦੱਸਣਾ ਹੈ ਕਿ ਸਰਕਾਰ ਦੀ ਢਿੱਲ ਮੱਠ ਕਾਰਨ ਇਹ ਵੀ ਸੰਭਵ ਨਹੀਂ ਹੋ ਸਕਿਆ। ਡਾਇਰੈਕਟਰ ਭਾਸ਼ਾ ਵਿਭਾਗ ਡਾ. ਬਲਬੀਰ ਕੌਰ ਦਾ ਮੰਨਣਾ ਹੈ ਕਿ ਪੰਜਾਬ ਦੇ ਦਫ਼ਤਰਾਂ 'ਚ ਪੰਜਾਬੀ ਭਾਸ਼ਾ ਫਿਲਹਾਲ ਸ਼ਤ ਪ੍ਰਤੀਸ਼ਤ ਲਾਗੂ ਨਹੀਂ ਹੋਈ। ਉਨ੍ਹਾਂ ਕਿਹਾ ਕਿ ਲੋਕਸਭਾ ਚੋਣਾਂ ਦਾ ਅਮਲ ਪੂਰਾ ਹੋਣ ਤੋਂ ਬਾਅਦ ਮਾਂ ਬੋਲੀ ਨੂੰ ਲਾਗੂ ਕਰਨ ਲਈ ਮੁਹਿੰਮ ਤੇਜ਼ ਕੀਤੀ ਜਾਵੇਗੀ। ਸਲਾਹਕਾਰ ਕਮੇਟੀਆਂ ਦੇ ਗਠਨ ਲਈ ਕਾਰਵਾਈ ਤਾਂ ਮੁਕੰਮਲ ਹੋ ਚੁੱਕੀ ਹੈ ਤੇ ਨੋਟੀਫਿਕੇਸ਼ਨ ਚੋਣਾਂ ਤੋਂ ਬਾਅਦ ਜਾਰੀ ਹੋ ਜਾਵੇਗਾ। ਮੁੱਖ ਸਕੱਤਰ ਰਮੇਸ਼ਇੰਦਰ ਸਿੰਘ ਦਾ ਕਹਿਣਾ ਹੈ ਕਿ ਜੇਕਰ ਪੰਜਾਬੀ ਭਾਸ਼ਾ ਐਕਟ 'ਚ ਸੋਧ ਕਰਨ ਤੋਂ ਬਾਅਦ ਵੀ ਸਰਕਾਰੀ ਕੰਮ ਪੰਜਾਬੀ ਭਾਸ਼ਾ 'ਚ ਨਹੀਂ ਹੋ ਰਿਹਾ ਤਾਂ ਇਹ ਮੰਦਭਾਗੀ ਗੱਲ ਹੈ। ਉਨ੍ਹਾਂ ਕਿਹਾ ਕਿ ਜਦੋਂ ਸਰਕਾਰ ਨੇ

ਕਾਨੂੰਨ ਬਣਾ ਦਿੱਤਾ ਤਾਂ ਇਸ ਨੂੰ ਲਾਗੂ ਕਰਨਾ ਸਾਡਾ ਫ਼ਰਜ਼ ਹੈ।

*(ਪੰਜਾਬੀ ਟ੍ਰਿਬਿਊਨ)*

## ਬਾਬਾ ਬਿਲਗਾ ਨੂੰ ਵੱਖ-ਵੱਖ ਆਗੂਆਂ ਵੱਲੋਂ ਸ਼ਰਧਾਂਜਲੀਆਂ

### ਬਿਲਗਾ

੭ ਜੂਨ ੨੦੦੯ ਨੂੰ ਗਦਰ ਲਹਿਰ ਦੇ ਮਹਾਂ ਨਾਇਕ ਅਤੇ ਦੇਸ਼ ਭਗਤ ਯਾਦਾਗਾਰ ਕਮੇਟੀ ਦੇ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਨੂੰ ਅੱਜ ਉਨ੍ਹਾਂ ਦੇ ਜੱਦੀ ਪਿੰਡ ਬਿਲਗਾ ਵਿਖੇ ਦੇਸ਼ ਵਿਦੇਸ਼ ਤੋਂ ਵੱਡੀ ਗਿਣਤੀ ਵਿਚ ਪੁੱਜੇ ਵੱਖ-ਵੱਖ ਜਥੇਬੰਦੀਆਂ ਤੇ ਸਿਆਸੀ ਪਾਰਟੀਆਂ ਦੇ ਆਗੂਆਂ ਨੇ ਸ਼ਰਧਾ ਦੇ ਫੁੱਲ ਭੇਟ ਕੀਤੇ। ਇਸ ਮੌਕੇ ਬਾਬਾ ਬਿਲਗਾ ਦੇ ਪਰਿਵਾਰ ਤੇ ਨਗਰ ਵਾਸੀਆਂ ਵੱਲੋਂ ਸ਼ਰਧਾ ਦੇ ਫੁੱਲ ਭੇਟ ਕਰਦਿਆਂ ਅਹਿਦ ਲਿਆ ਗਿਆ ਕਿ ਉਹ ਗਦਰੀ ਦੇਸ਼ ਭਗਤਾਂ ਦੇ ਜੋਟੀਦਾਰ ਬਾਬਾ ਬਿਲਗਾ ਦੀ ਸੋਚ ਅਤੇ ਸੁਪਨਿਆਂ ਦਾ ਸਮਾਜ ਸਿਰਜਣਗੇ। ਉਨ੍ਹਾਂ ਵੱਲੋਂ ਉਠਾਇਆ ਝੰਡਾ ਬੁਲੰਦ ਰੱਖਿਆ ਜਾਵੇਗਾ। ਇਸ ਮੌਕੇ 'ਤੇ ਖਜ਼ਾਨਾ ਮੰਤਰੀ ਮਨਪ੍ਰੀਤ ਸਿੰਘ ਬਾਦਲ ਨੇ ਬੋਲਦਿਆਂ ਕਿਹਾ ਕਿ ਆਜ਼ਾਦੀ ਦੇ ਪ੍ਰਵਾਨਿਆਂ ਵੱਲੋਂ ਲਏ ਸੁਪਨਿਆਂ ਨੂੰ ਸਰਕਾਰਾਂ ਸਾਕਾਰ ਨਹੀਂ ਕਰ ਸਕੀਆਂ। ਸ. ਬਾਦਲ ਨੇ ਕਿਹਾ ਬਾਬਾ ਬਿਲਗਾ ਦੇ ਪਾਏ ਪੂਰਨਿਆਂ 'ਤੇ ਚਲਣ ਲਈ ਸਾਨੂੰ ਅੱਜ ਰਿਸ਼ਵਤ, ਗਰੀਬੀ ਗੁਰਬਤ, ਫਿਰਕਾਪ੍ਰਸਤੀ ਨੂੰ ਖਤਮ ਕਰਨ ਦਾ ਹਲਫ਼ ਲੈਣਾ ਚਾਹੀਦਾ ਹੈ। ਜਥੇਦਾਰ ਅਜੀਤ ਸਿੰਘ ਕੋਹਾੜ ਕੈਬਨਿਟ ਮੰਤਰੀ ਨੇ ਕਿਹਾ ਕਿ ਬਾਬਾ ਬਿਲਗਾ ਦੀ ਸੋਚ ਅੱਗੇ ਅਸੀਂ ਸਿਰ ਝੁਕਾਉਂਦੇ ਹਾਂ। ਇਸ ਮੌਕੇ 'ਤੇ ਜਥੇਦਾਰ ਕੋਹਾੜ ਨੇ ਬਾਬਾ ਬਿਲਗਾ ਦੀ ਯਾਦਗਾਰ ਬਣਾਉਣ ਲਈ ਪੰਜ ਲੱਖ ਰੁਪਏ ਦੇਣ ਦਾ ਐਲਾਨ ਕੀਤਾ। ਇਸ ਸ਼ਰਧਾਂਜਲੀ ਸਮਾਗਮ 'ਚ ਬਾਬਾ ਬਿਲਗਾ ਨੂੰ ਹੋਰਨਾਂ ਤੋਂ ਇਲਾਵਾ ਸ੍ਰੀ ਮਹਿੰਦਰ ਸਿੰਘ ਕੇ. ਪੀ. ਸੰਸਦ ਮੈਂਬਰ ਤੇ ਪ੍ਰਧਾਨ ਪ੍ਰਦੇਸ਼ ਕਾਂਗਰਸ ਕਮੇਟੀ ਪੰਜਾਬ, ਸੀ.ਪੀ.ਐਮ. (ਪੰਜਾਬ) ਦੇ ਸੂਬਾ ਸਕੱਤਰ ਸ੍ਰੀ ਮੰਗਤ ਰਾਮ ਪਾਸਲਾ, ਨਵਾਂ ਜ਼ਮਾਨਾ ਦੇ ਸਹਾਇਕ ਸੰਪਾਦਕ ਜਤਿੰਦਰ ਪਨੂੰ, ਕਾਮਰੇਡ ਗੰਧਰਵ ਸੇਨ, ਸੀ. ਪੀ. ਆਈ. ਐਮ, ਐਲ (ਨਿਉ ਡੈਮੋਕਰੇਸੀ) ਦਰਸ਼ਨ ਸਿੰਘ ਖਟਕੜ, ਸੀ. ਪੀ. ਐਮ. ਦੇ ਚਰਨ ਸਿੰਘ ਵਿਰਦੀ, ਲਹਿੰਬਰ ਸਿੰਘ ਤੱਗੜ, ਨਾਮਧਾਰੀ ਦਰਬਾਰ ਵੱਲੋਂ ਸੂਬਾ ਬਲਵਿੰਦਰ ਸਿੰਘ, ਪ੍ਰੋ. ਤੇਜਿੰਦਰ ਸਿੰਘ, ਕਾਮਰੇਡ ਜਗਜੀਤ ਸਿੰਘ ਲਾਇਲਪੁਰੀ, ਡਾਕਟਰ



ਜਸਵੀਰ ਕੌਰ ਗਿੱਲ, ਕਾਮਰੇਡ ਅਮੋਲਕ ਸਿੰਘ, ਕਾਮਰੇਡ ਮਾੜੀਮੇਗਾ, ਕਾਮਰੇਡ ਹਰਬੰਸ ਉੱਪਲ, ਰਾਣਾ ਗੁਰਜੀਤ ਸਿੰਘ ਸਾਬਕਾ ਸੰਸਦ ਮੈਂਬਰ, ਵਿਧਾਇਕ ਅਮਰਜੀਤ ਸਿੰਘ ਸਮਰਾ, ਸਾਬਾ ਵਿਧਾਇਕ ਗੁਰਬਿੰਦਰ ਸਿੰਘ ਅਟਵਾਲ, ਤੀਰਥ ਸੰਧੂ, ਵਿਧਾਇਕ ਜਗਵੀਰ ਸਿੰਘ ਬਰਾੜ, ਜਥੇਦਾਰ ਕੁਲਦੀਪ ਸਿੰਘ ਵਡਾਲਾ, ਸੁਰਿੰਦਰਪਾਲ ਸਿੰਘ ਥੰਮਣਵਾਲ, ਹਰਜਿੰਦਰ ਸਿੰਘ ਲੱਲੀਆਂ, ਬਲਦੇਵ ਸਿੰਘ ਕਲਿਆਣ, ਕੁਲਜੀਤ ਸਿੰਘ ਬਾਸੀ, ਐਸ. ਡੀ. ਐਮ ਫਿਲੌਰ ਬਲਵੀਰ ਸਿੰਘ ਨੇ ਵੀ ਸ਼ਰਧਾ ਦੇ ਫੁੱਲ ਭੇਟ ਕੀਤੇ। ਮੰਚ ਦਾ ਸੰਚਾਲਨ ਪ੍ਰੋ. ਗੋਪਾਲ ਬੁਟਰ ਨੇ ਕੀਤਾ।

### ਜਲੰਧਰ

ਗ਼ਦਰ ਲਹਿਰ ਦੇ ਆਖ਼ਰੀ ਮਸ਼ਾਲਚੀ ਦੇਸ਼ ਭਗਤ ਯਾਦਗਾਰ ਕਮੇਟੀ ਦੇ ਪ੍ਰਧਾਨ ਬਾਬਾ ਭਗਤ ਸਿੰਘ ਬਿਲਗਾ ਦੀ ਯਾਦ 'ਚ ਜਲੰਧਰ ਵਿਚ ਹੋਏ ਸ਼ਰਧਾਂਜਲੀ ਸਮਾਗਮ 'ਚ ਸਮੂਹ ਬੁਲਾਰਿਆਂ ਨੇ ਕੇਂਦਰੀ ਨੁਕਤਾ ਉਭਾਰਿਆ ਕਿ ਗ਼ਦਰੀ ਦੇਸ਼ ਭਗਤਾਂ ਦੇ ਸੁਪਨਿਆਂ ਦਾ ਬਰਾਬਰੀ 'ਤੇ ਅਧਾਰਤ ਵਰਗ ਰਹਿਤ ਸਮਾਜ ਸਿਰਜਣ ਲਈ ਲੋਕ ਸੰਗਰਾਮ ਜਾਰੀ ਰੱਖਣਾ ਹੀ ਬਾਬਾ ਬਿਲਗਾ ਨੂੰ ਸੱਚੀ ਸ਼ਰਧਾਂਜਲੀ ਹੈ।

ਦੇਸ਼ ਭਗਤ ਯਾਦਗਾਰ ਕਮੇਟੀ ਵੱਲੋਂ ਦੇਸ਼ ਭਗਤ

ਯਾਦਗਾਰ ਹਾਲ 'ਚ ੨੧ ਜੂਨ ੨੦੦੯ ਨੂੰ ਆਯੋਜਿਤ ਸ਼ਰਧਾਂਜਲੀ ਸਮਾਰੋਹ ਮੌਕੇ ਖਚਾਖਚ ਭਰੇ ਪੰਡਾਲ 'ਚ ਦੇਸ਼ ਭਗਤ ਯਾਦਗਾਰ ਕਮੇਟੀ ਦੇ ਅਹੁਦੇਦਾਰਾਂ, ਬਜ਼ੁਰਗ ਟਰੱਸਟੀਆ, ਬਾਬਾ ਬਿਲਗਾ ਦੇ ਹਮਸਫਰਾਂ, ਰਾਜਨੀਤਕ, ਜਨਤਕ ਜਥੇਬੰਦੀਆਂ ਦੇ ਆਗੂਆਂ ਅਤੇ ਪਰਵਾਰ ਦੇ ਮੈਂਬਰਾਂ ਦੀ ਨੁਮਾਇੰਦਗੀ ਕਰਦੇ ਕੋਈ ਦੋ ਦਰਜਨ ਬੁਲਾਰਿਆਂ ਨੇ ਬਾਬਾ ਬਿਲਗਾ ਵੱਲੋਂ ਗ਼ਦਰ ਲਹਿਰ, ਕਿਰਤੀ ਲਹਿਰ, ਕਮਿਊਨਿਸਟ ਲਹਿਰ, ਅਨੇਕਾਂ ਅਵਾਮੀ ਜਥੇਬੰਦੀਆਂ, ਰਸਾਲਿਆਂ, ਪੁਸਤਕ ਪ੍ਰਕਾਸ਼ਨਾਵਾਂ, ਦੇਸ਼ ਭਗਤ ਯਾਦਗਾਰ ਹਾਲ ਦੀ ਉਸਾਰੀ ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਦੀਆਂ ਨਿਰੰਤਰ ਸਰਗਰਮੀਆਂ 'ਚ ਅਮਿੱਟ ਦੇਣ ਦੇ ਅਨੇਕਾਂ ਪੱਖਾਂ ਉੱਪਰ ਗੰਭੀਰ ਵਿਚਾਰਾਂ ਕੀਤੀਆਂ।

ਸ਼ਰਧਾਂਜਲੀ ਸਮਾਗਮ ਦੇ ਰਸਮੀ ਆਗਾਜ਼ ਮੌਕੇ ਦੋ ਮਿੰਟ ਲਈ ਖੜ੍ਹੇ ਹੋ ਕੇ ਹਾਜ਼ਰੀਨ ਨੇ ਮਾਂ ਭਾਰਤ ਦੇ ਪੈਰੀਂ ਪਾਈਆਂ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਤਨ, ਮਨ ਅਤੇ ਧਨ ਨਿਛਾਵਰ ਕਰਨ ਵਾਲੇ ਸੰਗਰਾਮੀਆਂ ਦੀ ਅਥਾਹ ਘਾਲਣਾ ਨਤਮਸਤਕ ਹੁੰਦਿਆਂ ਉਨ੍ਹਾਂ ਦੀਆਂ ਪੈੜਾਂ ਨੂੰ ਸੰਭਾਲਣ ਅਤੇ ਮੰਜ਼ਲਾਂ ਪਾਉਣ ਲਈ ਉਨ੍ਹਾਂ ਰਾਹਾਂ ਉੱਪਰ ਤੁਰਨ ਦਾ ਅਹਿਦ ਕੀਤਾ।

ਇਸ ਮੌਕੇ ਬਾਬਾ ਭਗਤ ਸਿੰਘ ਬਿਲਗਾ ਦੀ ਫੋਟੋ ਉੱਪਰ ਫੁੱਲਾਂ ਦੀ ਵਰਖਾ ਕੀਤੀ ਗਈ ਅਤੇ 'ਬਾਬਾ ਭਗਤ ਸਿੰਘ ਬਿਲਗਾ ਜ਼ਿੰਦਾਬਾਦ', 'ਦੇਸ਼ ਭਗਤ, ਜਮਹੂਰੀ, ਇਨਕਲਾਬੀ ਤਾਕਤਾਂ ਦਾ ਏਕਾ ਜ਼ਿੰਦਾਬਾਦ' ਅਤੇ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਗੂੰਜ ਉੱਠੇ। ਇਸ ਰਸਮ ਮੌਕੇ ਪੰਡਤ ਜੱਸਰਾਜ ਅਤੇ ਉਸਤਾਦ ਬਿਸਮਿਲਾ ਖ਼ਾਂ ਦਾ ਕਲਾਸੀਕਲ ਸੰਗੀਤ ਵਾਦਨ ਸ਼ਰਧਾਂਜਲੀ ਸਮਾਰੋਹ ਦੇ ਮਾਹੌਲ 'ਚ ਸੰਜੀਦਾ ਅਤੇ ਸੰਵੇਦਨਸ਼ੀਲ ਰੰਗ ਭਰ ਰਿਹਾ ਸੀ। ਸ਼ਰਧਾਂਜਲੀ ਸਮਾਰੋਹ 'ਚ ਦੇਸ਼ ਭਗਤ ਯਾਦਗਾਰ ਕਮੇਟੀ ਦੇ ਜਨਰਲ ਸਕੱਤਰ ਨੌਨਿਹਾਲ ਸਿੰਘ, ਲੋਕ ਮੋਰਚਾ ਪੰਜਾਬ ਦੇ ਜਨਰਲ ਸਕੱਤਰ ਅਮੋਲਕ ਸਿੰਘ, ਸ਼ਹੀਦ ਊਧਮ ਸਿੰਘ ਵੈੱਲਫੇਅਰ ਟਰੱਸਟ ਇੰਗਲੈਂਡ ਦੇ ਅਵਤਾਰ ਸਿੰਘ ਤਾਰੀ, ਲੋਕ ਸੰਗਰਾਮ ਮੰਚ ਦੇ ਜਨਰਲ ਸਕੱਤਰ ਬਲਵੰਤ ਮਖੂ, ਸੀ. ਪੀ. ਆਈ. ਦੇ ਸਕੱਤਰ ਭੁਪਿੰਦਰ ਸਾਂਬਰ, ਸੀ.ਪੀ. ਆਈ. ਐਮ. ਐਲ. (ਨਿਊ ਡੈਮੋਕਰੇਸੀ) ਦਰਸ਼ਨ ਖਟਕੜ, ਐਮ. ਸੀ. ਪੀ. ਆਈ. ਦੇ ਸਕੱਤਰ ਜਗਜੀਤ ਸਿੰਘ ਲਾਇਲਪੁਰੀ, ਬਜ਼ੁਰਗ ਟਰੱਸਟੀ ਜਗਜੀਤ ਸਿੰਘ ਆਨੰਦ, ਕਾਮਰੇਡ ਗੰਧਰਵ ਸੇਨ ਕੋਛੜ, ਕਾਮਰੇਡ ਰਾਜੇਸ਼ਵਰ ਸਿੰਘ, ਫਰੀਡਮ ਫਾਈਟਰਜ਼ ਐਸੋਸੀਏਸ਼ਨ ਪੰਜਾਬ ਦੇ ਪ੍ਰਧਾਨ ਕੈਪਟਨ ਰਣਜੀਤ ਸਿੰਘ, ਟਰੱਸਟੀ ਸੁਰਿੰਦਰ ਕੁਮਾਰੀ ਕੋਛੜ ਅਤੇ ਰਘਬੀਰ ਕੌਰ, ਸੀ. ਪੀ. ਆਈ. ਐੱਮ. ਦੇ ਲਹਿੰਬਰ ਤੱਗੜ, ਇਨਕਲਾਬੀ ਕੇਂਦਰ ਪੰਜਾਬ ਦੇ ਜਨਰਲ ਸਕੱਤਰ ਕੰਵਲਜੀਤ ਖੰਨਾ, ਸੀ. ਪੀ. ਐੱਮ. ਪੰਜਾਬ ਦੇ ਜਨਰਲ ਸਕੱਤਰ ਕਾਮਰੇਡ ਮੰਗਤ ਰਾਮ ਪਾਸਲਾ, ਬਾਬਾ ਬਿਲਗਾ ਦੇ ਪਰਵਾਰ ਵੱਲੋਂ ਉਨ੍ਹਾਂ ਦੇ ਪੁੱਤਰ ਕੁਲਬੀਰ ਸਿੰਘ ਅਤੇ ਦੇਸ਼ ਭਗਤ ਯਾਦਗਾਰ ਕਮੇਟੀ ਦੇ ਉਪ ਪ੍ਰਧਾਨ ਦਰਬਾਰਾ ਸਿੰਘ ਢਿੱਲੋਂ ਐਡਵੋਕੇਟ ਨੇ ਸੰਬੋਧਨ ਕਰਦਿਆਂ ਮੁਲਕ ਅੱਗੇ ਦਰਪੇਸ਼ ਅਨੇਕਾਂ ਚੁਣੌਤੀਆਂ ਸਰ ਕਰਨ ਲਈ ਹਰ ਵੰਨਗੀ ਦੀ ਦੇਸ਼ੀ-ਬਦੇਸ਼ੀ ਲੁੱਟ, ਦਾਬੇ, ਵਿਤਕਰੇ ਤੋਂ ਮੁਕਤ ਸਮਾਜ ਦਾ ਨਿਰਮਾਣ ਕਰਨ ਲਈ ਗ਼ਦਰੀ ਦੇਸ਼ ਭਗਤਾਂ ਵਰਗੀ ਵਿਚਾਰਧਾਰਾ, ਸਮੱਰਪਣ ਅਤੇ ਦਰਦੀ ਤੇ ਮਰਦੀ ਸੋਚ ਦੀ ਮਸ਼ਾਲ ਲੈ ਕੇ ਤੁਰਨਾ ਸਮੇਂ ਦੀ ਤਿੱਖੀ ਵੰਗਾਰ ਹੈ।

੧੦੦ ਤੋਂ ਵੱਧ ਮਜ਼ਦੂਰ, ਕਿਸਾਨ, ਮੁਲਾਜ਼ਮ, ਵਿਦਿਆਰਥੀ, ਨੌਜਵਾਨ, ਔਰਤ ਜਥੇਬੰਦੀਆਂ, ਸਾਹਿਤਕ, ਸਭਿਆਚਾਰਕ, ਤਰਕਸ਼ੀਲ ਜਮਹੂਰੀ ਸੰਸਥਾਵਾਂ, ਵਿਦਵਾਨਾਂ ਲੇਖਕਾਂ ਦੀਆਂ ਸਭਾਵਾਂ ਦੇ ਸਿਰਕੱਢ ਆਗੂਆਂ ਅਤੇ ਕਾਰਕੁਨਾਂ ਨੇ ਸ਼ਰਧਾਂਜਲੀ ਸਮਾਗਮ 'ਚ ਸ਼ਿਰਕਤ ਕੀਤੀ,

ਮੰਚ ਸੰਚਾਲਨ ਕਮੇਟੀ ਮੈਂਬਰ ਅਤੇ ਸਭਿਆਚਾਰਕ ਵਿੰਗ ਦੇ ਕਨਵੀਨਰ ਗੁਰਮੀਤ ਨੇ ਕੀਤਾ।

## ਮਾਤਾ ਗੁਰਦੀਪ ਕੌਰ ਨਮਿਤ ਯਾਦਗਾਰੀ ਸਮਾਗਮ

ਦਿੱਲੀ ਦੀ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਦੇ ਮੁੱਖ ਪਰਬੰਧਕ ਅਤੇ ਹਰਮਨ ਪਿਆਰੇ ਪ੍ਰਧਾਨ ਸੰਤ ਸਾਧਾ ਸਿੰਘ ਜੀ ਦੇ ਜੀਵਨ ਸਾਥੀ ਮਾਤਾ ਗੁਰਦੀਪ ਕੌਰ ਮਿਤੀ ੧੦ ਜੂਨ ੨੦੦੯ ਸਵੇਰੇ ੫.੩੦ ਵਜੇ ਆਪਣੀ ਸਫਲ ਸੰਸਾਰ ਯਾਤਰਾ ਸੰਪੂਰਨ ਕਰ ਗਏ ਹਨ।

ਇਹ ਠੀਕ ਹੈ ਕਿ ਗੁਰਬਾਣੀ ਵਿਚ ਅੰਕਿਤ ਕੁਝ ਸਿਫਤਾਂ ਦੇ ਧਾਰਨੀ ਪ੍ਰਧਾਨ ਜੀ ਸੰਤ ਸਾਧਾ ਸਿੰਘ ਹਨ ਜਿਹਾ ਕਿ, "ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ"... "ਜਿਨ੍ਹਾਂ ਸਤਿਗੁਰ ਸਿਉ ਚਿਤ ਲਾਇਆ ਸੇ ਪੂਰੇ ਪਰਧਾਨ"..."ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ" ਆਦਿ ਆਦਿ। ਪ੍ਰਧਾਨ ਸੰਤ ਸਾਧਾ ਸਿੰਘ ਦਾ ਸੇਵਾ ਅਤੇ ਸਿਮਰਨ ਦਾ ਜੀਵਨ ਇਕ ਵਖਰੇ ਮਜ਼ਮੂਨ ਦਾ ਵਿਸ਼ਾ ਹੈ ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਮਨੁੱਖ ਦਾ ਜੀਵਨ ਸਾਥੀ ਸਾਥ ਦੇਵੇ। ਇਸ ਪਰਸੰਗ ਵਿਚ ਮਾਤਾ ਗੁਰਦੀਪ ਕੌਰ ਦੀ ਭੂਮਿਕਾ ਮਹੱਤਵਪੂਰਨ ਹੈ। ਚਾਰ ਸਪੁੱਤਰਾਂ ਤਿੰਨ ਧੀਆਂ ਦਾ ਪਰਿਵਾਰ ਅਗੋਂ ਪੋਤਰੇ ਦੋਹਤਰੇ... ਟਰੱਕ ਬਾਡੀਆਂ ਟਰੇਲਰ ਬਾਡੀਆਂ ਬਨਾਉਣ ਦੇ ਤਿੰਨ ਕਾਰਖਾਨੇ। ਦਿੱਲੀ ਵਿਚ ਰੋਜ਼ ਦੀਵਾਨ

ਅਤੇ ਹਰ ਹਫਤੇ ਲੰਗਰ ਦਾ ਪ੍ਰਬੰਧ ਅਤੇ ਇਸ ਤੋਂ ਇਲਾਵਾ ਕਈ ਸਮਾਗਮਾਂ ਵਾਸਤੇ ਲੰਗਰਾਂ ਦੇ ਪ੍ਰਬੰਧ ਦੀਵਾਨ ਕੀਰਤਨਾਂ ਦੀ ਅਗਵਾਈ ਸ੍ਰੀ ਭੈਣੀ ਸਾਹਿਬ ਦੇ ਵੱਡੇ ਮੇਲਿਆਂ ਵਿਚ ਲੰਗਰ ਦਾ ਸਮੁੱਚਾ ਪ੍ਰਬੰਧ ਅਤੇ ਜੋੜੇ ਸੰਭਾਲਣ ਦੀ ਸੇਵਾ ਇਹ ਸਭ ਕੁਝ ਅਤੇ ਇਸ ਤੋਂ ਵੱਧ ਦਿੱਲੀ ਦੀ ਨਾਮਧਾਰੀ ਸੰਗਤ ਦੀ ਆਪ ਸੰਭਾਲੀ ਸੇਵਾ ਹੈ ਜਿਸ ਦੇ ਮੁੱਖੀ ਸੰਤ ਸਾਧਾ ਸਿੰਘ ਹਨ। ਇਸ ਤੋਂ ਇਲਾਵਾ ਇਤਿਹਾਸ ਅਤੇ ਸਾਹਿਤ ਪੜ੍ਹਣ ਦੀ ਰੁੱਚੀ ਅਤੇ ਲੇਖਕਾਂ ਕਵੀਆਂ ਨੂੰ ਸਤਿਕਾਰ ਅਤੇ ਸਨਮਾਨ ਦੇਣਾ ਅਤੇ ਪਰਿਵਾਰਕ ਮੈਂਬਰਾਂ ਰਿਸ਼ਤੇਦਾਰਾਂ ਨੂੰ ਦੂਰ ਦਰਾਜ਼ ਥਾਵਾਂ ਤੇ ਜਾ ਕੇ ਮਿਲਣਾ, ਨਿੱਘਾ ਮਿੱਠਾ ਅਤੇ ਨਰਮ ਸੁਭਾ ਇਹ ਕੁਝ ਕੁ ਗੁਣ ਹਨ ਜੋ ਸੰਤ ਸਾਧਾ ਸਿੰਘ ਜੀ ਦੀ ਨਿਧੀ ਹਨ। ਅਤੇ ਇਸ ਵਿਚ ਬਰਾਬਰ ਦੇ ਸ਼ਰੀਕ ਸਨ ਉਹਨਾਂ ਦੀ ਸ਼ਰੀਕੇ ਹਯਾਤ ਮਾਤਾ ਗੁਰਦੀਪ ਕੌਰ। ਇੱਡੇ ਵੱਡੇ ਪਰਬੰਧਕੀ ਮਹੱਲ ਦੀ ਨੀਂਹ ਦੀ ਅਨਦਿਸਦੀ ਇੱਟ ਸਨ ਮਾਤਾ ਗੁਰਦੀਪ ਕੌਰ। ਸੰਤ ਸਾਧਾ ਸਿੰਘ ਦਾ ਪਿੱਛਲਾ ਪਿੰਡ ਸਿਆਲਕੋਟ ਪਾਕਿਸਤਾਨ ਵਿਚ ਮੁਹਾਰਾਂ ਸੀ। ਇਕ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਬਾਰੇ ਕਿਹਾ ਸੀ, "ਇਹ ਮੁਹਾਰਾਂ ਵਾਲੇ ਹਨ ਬੇਮੁਹਾਰੇ ਨਹੀਂ"। -ਮਾਤਾ ਗੁਰਦੀਪ ਕੌਰ ਦਾ ਪੇਕਾ ਪਿੰਡ ਇਸੇ ਇਲਾਕੇ ਵਿਚ ਬਾਲੀਆਂ ਸੀ। ਸਾਡਾ ਆਪਣਾ ਪਿੰਡ ਢੇ ਵੀ ਇਸੇ ਹੀ ਇਲਾਕੇ ਵਿਚ ਲਾਗੇ ਹੀ ਸੀ। ਹੋਰ ਪਿੰਡ ਗੋਤਾ, ਸਰਾਜ, ਪ੍ਰੰਗ, ਪੱਖੋਕੇ, ਗਾਹੜੂਵਾਲ, ਦਾਊਦ, ਬਾਠਾਂਵਾਲਾ, ਬੱਦੋਮਲੀ, ਧਾਰਾ, ਵੀਰੋਕੇ, ਟਪਿਆਲਾ ਸੱਦੋਵਾਲ ਸਮੇਤ ਅਨੇਕ ਪਿੰਡ ਸਨ ਜਿਹਨਾਂ ਨੂੰ ਦੜਪ ਦਾ ਇਲਾਕਾ ਕਿਹਾ ਜਾਂਦਾ ਸੀ ਅਤੇ ਇਸ 'ਦੜਪ' ਬਾਰੇ ਸਤਿਗੁਰੂ ਰਾਮ ਸਿੰਘ ਜੀ ਦਾ ਕਥਨ ਮਸ਼ਹੂਰ ਹੈ ਕਿ ਦੜਪ ਵਿਚ ਸਿੱਖੀ ਦੀ ਪੰਡ ਖੁਲ੍ਹ ਗਈ ਹੈ। ਇਹ ਉਹ ਇਲਾਕਾ ਸੀ ਜਿਥੇ ਨਾਮਧਾਰੀ ਦੀਵਾਨਾਂ ਵਿਚ ਅਤੇ ਸਤਿਗੁਰੂ ਸਾਹਿਬਾਨ ਦੇ ਦੌਰਿਆਂ ਸਮੇਂ ਹਰ ਵਰਗ ਹਰ ਧਰਮ ਅਤੇ ਜ਼ਾਤ ਦੇ ਲੋਕ ਹੁਮਹੁਮਾ ਕੇ ਪੁੱਜਦੇ ਸਨ। ਦਿੱਲੀ, ਮੁਕੇਰੀਆਂ, ਜਲੰਧਰ, ਜੰਮੂ ਗੁਰਦਾਸਪੁਰ, ਬਟਾਲਾ ਅਤੇ ਹੋਰ ਥਾਵਾਂ ਤੇ ਇਸ ਦੜਪ ਦੇ ਇਲਾਕੇ ਵਿਚ ਖੁਲ੍ਹੀ ਪੰਡ ਦੇ ਨਜ਼ਾਰੇ ਹੁਣ ਵੀ ਮਿਲਦੇ ਹਨ। ਬੀਬੀ ਗੁਰਦੀਪ ਕੌਰ ਦੇ ਪਿਤਾ ਜੀ ਸ. ਮੁਣਸ਼ਾ ਸਿੰਘ ਮੇਰੇ ਪਿਤਾ ਸੰਤ ਨੱਥਾ ਸਿੰਘ ਦੇ ਮਿੱਤਰ ਭਰਾ ਰਿਸ਼ਤੇਦਾਰ ਸਭ ਕੁਝ ਸਨ ਅਤੇ ਬਹੁਤ ਉਚ ਕੋਟੀ ਦੇ ਕਾਰੀਗਰ ਅਤੇ ਸਫ਼ਲ ਫਰਨੀਚਰ ਮੇਕਰ ਸਨ ਜੋ ਬਾਦ ਵਿਚ ਕਰਤਾਰਪੁਰ (ਜਲੰਧਰ) ਵਿਚ ਸਥਾਪਤ ਹੋਏ। ਬੀਬੀ ਗੁਰਦੀਪ ਕੌਰ ਦੀ ਮਾਤਾ ਕਰਤਾਰ ਕੌਰ ਦੇ ਵੀ ਅਸੀਂ ਦਰਸ਼ਨ ਕੀਤੇ ਹੋਏ ਹਨ। ਬੀਬੀ ਗੁਰਦੀਪ ਕੌਰ ਅਤੇ ਸੰਤ ਸਾਧਾ ਸਿੰਘ ਜੀ ਦਾ ਅਨੰਦ ਸੰਬੰਧ ਸੰਨ ੧੯੫੦ ਵਿਚ ਬਣਿਆ।

ਜਦੋਂ ੧੦ ਜੂਨ ੨੦੦੯ ਨੂੰ ਅੰਮ੍ਰਿਤ ਵੇਲੇ ਅਰਦਾਸ ਕਰਕੇ ਗੁਰਦੁਆਰੇ ਵਿਚ ਨਾਮ ਸਿਮਰਨ ਦੀ ਵਰਨੀ ਵਿਚ ਸੰਤ ਸਾਧਾ ਸਿੰਘ ਬੈਠੇ ਸਨ ਘਰ ਵਿਚ ਮਾਤਾ ਗੁਰਦੀਪ ਕੌਰ ਨੇ ਸਵੇਰੇ ਸਾਢੇ ਪੰਜ ਵਜੇ ਸਵਾਸ ਪੂਰੇ ਕਰ ਲਏ। ਮਾਤਾ ਜੀ ਦੇ ਬਬਾਨ ਨੂੰ ਕੀਰਤਨ ਕਰਦਿਆਂ ਪੰਜਾਬੀ ਬਾਗ ਦਿੱਲੀ ਦੇ ਸ਼ਮਸ਼ਾਨ ਘਾਟ ਵਿਚ ਪੂਰੀ ਸ਼ਾਨ ਨਾਲ ਲਜਾਇਆ ਗਿਆ। ਹਾਜ਼ਰੀ ਦਿੱਲੀ ਦੇ ਇਤਿਹਾਸ ਵਿਚ ਯਾਦਗਾਰੀ ਸੀ ਅਤੇ ੧੯ ਜੂਨ ਸ਼ੁਕਰਵਾਰ ਨੂੰ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਚ ਵੀ ਹਾਜ਼ਰੀ ਏਨੀ ਸੀ ਕਿ ਕਈ ਹਾਜ਼ਰ ਸਜਨਾਂ ਦੇ ਦਰਸ਼ਨ ਨਹੀਂ ਹੋ ਸਕੇ। ਦੇਹਾਂਤ ਤੋਂ ਲੈ ਕੇ ਭੋਗ ਵਾਲੇ ਦਿਨ ਤਕ ਰੋਜ਼ਾਨਾ ਸ਼ਾਮ ਨੂੰ ਘਰ ਵਿਚ ਕੀਰਤਨ ਪਰਵਾਹ ਚਲਦਾ ਰਿਹਾ। ਜਥੇਦਾਰ ਸੇਵਾ ਜੀ ਤੋਂ ਲੈ ਕੇ ਰਾਗੀ ਬਲਜੀਤ ਸਿੰਘ ਜਿਹੇ ਪ੍ਰਸਿੱਧ ਕੀਰਤਨਕਾਰਾਂ ਸਮੇਤ ਸਭ ਰਾਗੀਆਂ ਜਥੇਦਾਰਾਂ ਨੇ ਕੀਰਤਨ ਰਾਹੀਂ ਅੰਮ੍ਰਿਤ ਵਰਖਾ ਕਰਕੇ ਪਰਿਵਾਰ ਨੂੰ ਗੁਰੂ ਚਰਨਾਂ ਨਾਲ ਜੋੜੀ ਰਖਿਆ ਅਤੇ ਭਾਣਾ ਮੰਨਣ ਦਾ ਬਲ ਬਖਸ਼ਣ ਦੀ ਅਰਦਾਸ ਕੀਤੀ।

ਭੋਗ ਵਾਲੇ ਦਿਨ ਜਥੇਦਾਰ ਦਰਸ਼ਨ ਸਿੰਘ ਤਰੀ ਨਗਰ, ਜਥੇਦਾਰ ਮਨਜੀਤ ਸਿੰਘ ਰਾਗੀ, ਪ੍ਰਧਾਨ ਜੀ ਦੇ ਜਮਾਤੀ ਸੂਬਾ ਸੇਵਾ ਸਿੰਘ ਜਗਾਧਰੀ ਨੇ ਭਰਪੂਰ ਹੱਲੇ ਦੇ ਦੀਵਾਨ ਸਜਾਏ। ਉਪਰੰਤ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਤੋਂ ਵਰੋਸਾਏ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁਲਾ, ਸੰਤ ਗੁਰਲਾਲ ਸਿੰਘ, ਸੰਤ ਗਿਆਨ ਸਿੰਘ ਨੇ ਉੱਚੀਆਂ ਸੁਰਾਂ ਅਤੇ ਤੰਤੀ ਸਾਜ਼ ਦਿਲਰੁਬਾ ਨਾਲ ਵੈਰਾਗਮਈ ਕੀਰਤਨ ਕੀਤਾ। ਇਹਨਾਂ ਨਾਲ ਉਸਤਾਦ ਹਰਭਜਨ ਸਿੰਘ ਜੀ (ਇੰਗਲੈਂਡ) ਨੇ ਵੀ ਸਨ। ਸੰਤ ਗੁਰਮੁਖ ਸਿੰਘ ਅਨੇਜਾ ਦੁਆਰਾ ਸੁਣਾਈ ਸਮੇਂ ਅਨੁਸਾਰ ਢੁੱਕਵੀਂ ਕਵਿਤਾ ਬਾਦ ਸੰਗਤ ਦੀ ਬੇਪਨਾਹ ਹਾਜ਼ਰੀ ਵਿਚ ਸਿਰਮੌਰ ਜਥੇਦਾਰ ਸੇਵਾ ਸਿੰਘ ਜੀ ਦਾ ਹੱਲੇ ਦਾ ਦੀਵਾਨ ਕਥਾ ਵਿਖਿਆਨ ਕੀਰਤਨ ਦੀ ਸਿਖਰ ਸੀ।

ਕੀਰਤਨ ਬਾਦ ਪਾਠ ਦਾ ਭੋਗ ਪਾਇਆ ਗਿਆ। ਨੌਵੇਂ ਮਹੱਲੇ ਦੇ ਸ਼ਲੋਕਾਂ, ਮੁੰਦਾਵਣੀ ਰਾਗ ਮਾਲਾ ਅਤੇ ਸੱਦ ਬਾਣੀ ਦਾ ਪਾਠ ਕੀਤਾ ਗਿਆ ਅਤੇ ਅਰਦਾਸ ਕੀਤੀ ਗਈ।

ਹਾਜ਼ਰ ਸੰਗਤਾਂ ਦੇ ਨਾਮ ਲਿਖਣ ਲੱਗਿਆ ਤਾਂ ਬਹੁਤੇ ਰਹਿ ਹੀ ਜਾਣਗੇ ਪਰ ਦਿੱਲੀ, ਜੰਮੂ, ਲੁਧਿਆਣਾ ਜਗਾਧਰੀ, ਜਲੰਧਰ, ਸ੍ਰੀ ਜੀਵਨ ਨਗਰ ਆਦਿਕ ਇਲਾਕਿਆਂ ਦੀ

ਸੰਗਤਾਂ ਅਤੇ ਪ੍ਰਮੁੱਖ ਸ਼ਖਸੀਅਤਾਂ ਤੋਂ ਇਲਾਵਾ ਦਿੱਲੀ ਦੇ ਕਾਰੋਬਾਰੀ ਸੱਜਣ, ਧਾਰਮਕ ਸ਼ਖ਼ਸ਼ੀਅਤਾਂ ਅਤੇ ਹੋਰ ਅਦਾਰਿਆਂ ਨਾਲ ਸਬੰਧਤ ਮੁਖੀਏ, ਰਾਜਸੀ ਨੇਤਾ, ਪੱਤਰਕਾਰ, ਸਾਹਿਤਕਾਰ, ਰਿਸ਼ਤੇਦਾਰ ਮਾਈ ਭਾਈ ਹਾਜ਼ਰ ਸਨ। ਪਰ ਇਕ ਪ੍ਰਮੁੱਖ ਹਸਤੀ ਖਾਸ ਜ਼ਿਕਰਯੋਗ ਹੈ ਜਿਨ੍ਹਾਂ ਨੇ ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਤੇ ਸਤਿਗੁਰੂ ਜੀ ਦੀ ਪ੍ਰਤੀਨਿਧਤਾ ਕੀਤੀ ਉਹ ਸਨ ਪਰਮ ਸਨਮਾਨਯੋਗ ਸ੍ਰੀ ਯੁਤ ਉਦੈ ਸਿੰਘ ਜੀ ਜੋ ਸਾਰੇ ਪ੍ਰੋਗਰਾਮ ਵਿਚ ਸੰਗਤ ਵਿਚ ਉਪਸਥਿਤ ਰਹੇ। ਨਾਮਧਾਰੀ ਦਰਬਾਰ, ਨਾਮਧਾਰੀ ਵਿਦਿਆਕ ਜੱਥਾ ਅਤੇ ਹੋਰ ਸੰਸਥਾਵਾਂ ਦੇ ਉਚ ਅਹੁਦੇਦਾਰ ਵੀ ਉਚੇਚੇ ਆਏ ਸਨ।

ਸਮੁੱਚੀ ਸਾਧ ਸੰਗਤ ਵੱਲੋਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਜੀ ਹੀ ਬੋਲੇ ਅਤੇ ਉਹਨਾਂ ਨੇ ਸੰਤ ਸਾਧਾ ਸਿੰਘ ਪਰਿਵਾਰ ਦੇ ਪਿਛੋਕੜ ਅਤੇ ਸੇਵਾ ਦਾ ਜ਼ਿਕਰ ਵੀ ਕੀਤਾ ਅਤੇ ਆਪਣੇ ਵੱਲੋਂ ਅਤੇ ਆਏ ਸੱਜਣਾਂ ਵੱਲੋਂ ਸ਼ਰਧਾਂਜਲੀ ਭੇਟ ਕਰਦਿਆਂ ਪਰਿਵਾਰ ਨਾਲ ਸੰਵੇਦਨਾ ਪ੍ਰਗਟ ਕੀਤੀ। ਸਟੇਜ ਸਕੱਤਰ ਦੀ ਸੇਵਾ ਸ. ਜਸਬੀਰ ਸਿੰਘ ਨੇ ਸਫਲਤਾ ਸਹਿਤ ਕੀਤੀ।

ਗੁਰੂ ਕਾ ਅਤੁੱਟ ਲੰਗਰ, ਠੰਡੇ ਅਤੇ ਮਿੱਠੇ ਜਲਾਂ ਦੀ ਛਬੀਲ ਦਾ ਬਹੁਤ ਢੁੱਕਵਾਂ ਪ੍ਰਬੰਧ ਸੀ।

### ਪਰਿਵਾਰ ਸੰਤ ਸਾਧਾ ਸਿੰਘ
### ਜੀ ਬੀਬੀ ਗੁਰਦੀਪ ਕੌਰ

ਸਪੁੱਤਰ-ਨੂੰਹਾਂ-

੧. ਕਿਰਪਾਲ ਸਿੰਘ-ਪਰਮਜੀਤ ਕੌਰ
੨. ਸਤਪਾਲ ਸਿੰਘ-ਬੇਅੰਤ ਕੌਰ
੩. ਟਹਿਲ ਸਿੰਘ, ਮਨਜੀਤ ਕੌਰ
੪. ਜਸਮੀਤ ਸਿੰਘ-ਸਤਵੰਤ ਕੌਰ

ਧੀਆਂ-ਦਾਮਾਦ

੧. ਸਰਬਜੀਤ ਕੌਰ-ਮੋਹਨ ਸਿੰਘ
੨. ਮਨਜੀਤ ਕੌਰ-ਸੁਰਿੰਦਰ ਸਿੰਘ
੩. ਪਵਨ ਕੌਰ-ਭੁਪਿੰਦਰ ਸਿੰਘ।

ਸੰਪਰਕ ਨੰਬਰ ਸੰਤ ਸਾਧਾ ਸਿੰਘ ਜੀ ੯੮੧੮੮-੨੨੭੦੨

*—ਜਗਦੀਸ਼ ਸਿੰਘ ਵਰਿਆਮ*

## ਉਸਤਾਦ ਅਲੀ ਅਕਬਰ ਖਾਂ ਦਾ ਦੇਹਾਂਤ

ਸ਼ਾਸਤ੍ਰੀ ਸੰਗੀਤ ਦੇ ਸੰਸਾਰ ਪ੍ਰਸਿਧ ਕਲਾਕਾਰ ਉਸਤਾਦ ਅਲੀ ਅਕਬਰ ਖਾਂ ਸਾਹਿਬ ੮੮ ਸਾਲ ਦੀ ਉਮਰ ਭੋਗ ਦੇ ਅਮਰੀਕਾ ਵਿਚ ਪੂਰੇ ਹੋ ਗਏ ਹਨ। ਉਹ ਗੁਰਦੇ ਦੀ ਬੀਮਾਰੀ ਦਾ ਸਾਂਸਫਰਾਂਸਿਸਕੋ ਵਿਚ ਇਲਾਜ ਕਰਵਾ ਰਹੇ ਸਨ। ਪਰਿਵਾਰਕ ਸ੍ਰੋਤਾਂ ਦੇ ਆਧਾਰ ਤੇ ਪੀ. ਟੀ. ਆਈ. ਵੱਲੋਂ ਰੀਲੀਜ਼ ਖ਼ਬਰ ਅਨੁਸਾਰ ਉਸਤਾਦ ਜੀ ਦੇ ਆਪਣੇ ਅਮਰੀਕਾ ਵਿਚਲੇ ਸੰਗੀਤ ਕੇਂਦਰ ਵਿਚ ਭਾਰਤੀ ਸਮੇਂ ਅਨੁਸਾਰ ੧੯ ਜੂਨ ੨੦੦੯ ਨੂੰ ਸਵੇਰੇ ੧੦ ਵਜੇ ਆਖਰੀ ਸਵਾਸ ਲਏ। ਉਸਤਾਦ ਅਲੀ ਅਕਬਰ ਖਾਂ ਸਾਹਿਬ ਸਰੋਦ ਸਾਜ਼ ਦੇ ਸਿੱਧ ਹਸਤ ਕਲਾਕਾਰ ਸਨ। ਉਹ ਪਹਿਲੇ ਸਮਿਆਂ ਵਿਚ ਜਲੰਧਰ ਦੇ ਪ੍ਰਸਿੱਧ ਸੰਗਤ ਮੇਲੇ ਹਰਵਲਭ ਵਿਚ ਆਪਣੀ ਕਲਾ ਦੇ ਜੌਹਰ ਦਿਖਾ ਕੇ ਸ੍ਰੋਤਿਆਂ ਨੂੰ ਮੰਤਰ ਮੁਗਧ ਕਰਦੇ ਰਹੇ। ਭਾਰਤ ਤੇ ਭਾਰਤ ਤੋਂ ਬਾਹਰ ਉਹਨਾਂ ਦੀ ਕਲਾ ਦਾ ਜਾਦੂ ਚਲਦਾ ਸੀ। ਅਮਰੀਕਾ ਵਿਚ ਉਹਨਾਂ ਨੇ ਬਹੁਤ ਸਾਰੇ ਗੋਰਿਆਂ ਨੂੰ ਵੀ ਭਾਰਤੀ ਸੰਗੀਤ ਦੀ ਦਾਤ ਨਾਲ ਨਿਵਾਜਿਆ। ਉਸਤਾਦ ਜੀ ਸ਼ਾਸਤਰੀ ਸੰਗੀਤ ਦੇ ਬਾਬਾ ਬੋਹੜ ਉਸਤਾਦ ਅਲਾਉਦੀਨ ਖਾਂ ਸਾਹਿਬ ਦੇ ਸਪੁੱਤਰ ਸਨ ਅਤੇ ਜਗਤ ਪ੍ਰਸਿੱਧ ਸਿਤਾਰ ਵਾਦਕ ਪੰਡਿਤ ਰਵੀ ਸ਼ੰਕਰ ਦੇ ਗੁਰ ਭਾਈ ਅਤੇ ਕਰੀਬੀ ਰਿਸ਼ਤੇਦਾਰ ਸਨ ਅਤੇ ਇਹਨਾਂ ਦੋਹਾਂ ਦੇ ਹੀ ਗੁਰੂ ਉਸਤਾਦ ਅਲਾਉਦੀਨ ਖਾਂ ਸਾਹਿਬ ਸਨ। ਉਸਤਾਦ ਅਲੀ ਅਕਬਰ ਖਾਂ ਦੀ ਕਲਾ ਦਾ ਡੰਕਾ ਅਧੀ ਸਦੀ ਤਕ ਵਜਦਾ ਰਿਹਾ। ਪਦਮ ਭੂਸ਼ਣ ਅਤੇ ਪਦਮ ਵਿਭੂਸ਼ਣ ਸਮੇਤ ਅਨੇਕਾਂ ਸਨਮਾਨਾਂ ਨਾਲ ਆਪ ਆਭੂਸ਼ਿਤ ਸਨ। ਗਵਾਲੀਅਰ ਵਿਚ ਉਸਤਾਦ ਅਮਜਦ ਅਲੀ ਖਾਂ ਸਾਹਿਬ ਦੇ ਇਕ ਪ੍ਰੋਗਰਾਮ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਵੀ ਉਸਤਾਦ ਅਲੀ ਅਕਬਰ ਖਾਂ ਜੀ ਨੂੰ ਸਨਮਾਨਿਤ ਕੀਤਾ ਗਿਆ ਸੀ।

ਉਸਤਾਦ ਜੀ ਦੇ ਨਿਧਨ ਬਾਦ ਪਿਛੇ ਪਰਿਵਾਰ ਵਿਚ ਪਤਨੀ ਮੈਰੀ ਤਿੰਨ ਸਪੁੱਤਰ ਅਤੇ ਇਕ ਧੀ ਹੈ। ਉਸਤਾਦ ਅਲੀ ਅਕਬਰ ਦੇ ਦੇਹਾਂਤ ਨਾਲ ਭਾਰਤੀ ਸੰਗੀਤ ਦਾ ਇਕ ਯੁੱਗ ਸਮਾਪਤ ਹੁੰਦਾ ਹੈ।

### ਮੋਹਨ ਸਿੰਘ ਵੜਚ ਨਹੀਂ ਰਹੇ

ਜਲੰਧਰ—ਪੰਜਾਬੀ ਸਾਹਿਤ ਅਤੇ ਸੱਭਿਆਚਾਰ ਦੇ ਹਿਤੈਸ਼ੀ ਸ੍ਰੀ ਮੋਹਨ ਸਿੰਘ ਵੜਚ ੫ ਜੂਨ ਦੀ ਰਾਤ ਨੂੰ ੨ ਵਜੇ ਅਚਾਨਕ ਚਲਾਣਾ ਕਰ ਗਏ। ਮੋਹਨ ਸਿੰਘ ਵੜਚ ਪੰਜਾਬੀ ਦੇ ਸਮਰਪਿਤ ਕਵੀ ਅਤੇ ਜ਼ੋਲੋਟੋ ਇੰਡਸਟਰੀ ਜਲੰਧਰ ਦੇ ਚੇਅਰਮੇਨ ਸ੍ਰੀ ਐਸ. ਵੀ. ਹੰਸ ਦੇ ਪਿਤਾ ਸਨ। ਹਰ ਮਹੀਨੇ ਦੀ ਪਹਿਲੀ ਤਾਰੀਖ ਨੂੰ ਪੰਜਾਬੀ ਸਾਹਿਤ ਸੰਗਮ ਦੀ ਮੀਟਿੰਗ ਜ਼ੋਲੋਟੋ ਇੰਡਸਟਰੀ ਵਿਖੇ ਹੁੰਦੀ ਸੀ। ਸਾਹਿਤਕ ਸਰਗਮੀਆਂ ਤੋਂ ਬਿਨਾਂ ਵੜਚ ਜੀ ਸਾਹਿਤਕਾਰਾਂ ਦੀ ਆਓ-ਭਗਤ ਅਤੇ

ਸੇਵਾ ਕਰਕੇ ਬੜੇ ਖੁਸ਼ ਹੁੰਦੇ ਸਨ। ਉਨ੍ਹਾਂ ਦੀਆਂ ਕਵਿਤਾਵਾਂ ਦੀ ਇਕ ਪੁਸਤਕ 'ਵਫ਼ਾਦਾਰੀਆਂ' ਪ੍ਰਕਾਸ਼ਿਤ ਹੋਈ। ਵਫ਼ਾ ਜੀ ਗੁਰਬਾਣੀ ਕੀਰਤਨ ਦੇ ਵੀ ਬੜੇ ਪ੍ਰੇਮੀ ਸਨ। ਉਨ੍ਹਾਂ ਦੀ ਧਰਮਪਤਨੀ ਬੀਬੀ ਗੁਰਸ਼ਰਨ ਕੌਰ ਤਿੰਨ ਮਹੀਨੇ ਪਹਿਲਾਂ ਸਵਰਗਵਾਸ ਹੋ ਗਏ ਸਨ। ਉਹ ੨ ਲੜਕੇ ਅਤੇ ਇਕ ਲੜਕੀ ਪਿੱਛੇ ਛੱਡ ਗਏ ਹਨ। ਮੋਹਨ ਸਿੰਘ ਵਫ਼ਾ ਜੀ ਦਾ ਸੰਸਕਾਰ ੬ ਜੂਨ ੨੦੦੯ ਨੂੰ ੧੨ ਵਜੇ ਮਾਡਲ ਟਾਊਨ ਜਲੰਧਰ ਤੇ ਸ਼ਮਸ਼ਾਨਘਾਟ ਵਿਚ ਕਰ ਦਿੱਤਾ ਗਿਆ। ਸ਼ਹਿਰ ਦੇ ਪਤਵੰਤੇ ਸੱਜਣਾਂ ਤੋਂ ਇਲਾਵਾ ਸਾਹਿਤਕਾਰਾਂ ਵਿਚੋਂ ਸ: ਜਗਦੀਸ਼ ਸਿੰਘ ਵਰਿਆਮ ਅਤੇ ਸ੍ਰੀ ਚਰਨ ਸਿੰਘ ਸੀਚੇਵਾਲਵੀ ਸੰਸਕਾਰ ਸਮੇਂ ਹਾਜ਼ਰ ਸਨ। ਵਫ਼ਾ ਜੀ ਨਮਿੱਤ ਅੰਤਿਮ ਅਰਦਾਸ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਮਾਡਲ ਟਾਊਨ ਜਲੰਧਰ ਵਿਖੇ ੧੦ ਜੂਨ ਬੁੱਧਵਾਰ ਨੂੰ ੩ ਵਜੇ ਤੋਂ ੪ ਵਜੇ ਤੱਕ ਬਾਅਦ ਨੂੰ ਹੋਈ।

## ਪ੍ਰੋ. ਤਾਰਾ ਸਿੰਘ ਅਨਜਾਣ ਦਾ ਸਨਮਾਨ

ਲੈਸਟਰ-੨੫ ਮਈ- ਅੱਜ ਏਥੇ ਰਾਮਗੜ੍ਹੀਆ ਕਮਿਊਨਿਟੀ ਸੈਂਟਰ ਵਿਚ ਮਨਾਏ ਗਏ ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆ ਦੇ ਸ਼ਾਨਦਾਰ ਸਮਾਰੋਹ ਵਿਚ ਰਾਮਗੜ੍ਹੀਆ ਕੌਂਸਲ ਯੂ. ਕੇ. ਵਲੋਂ ਪ੍ਰੋ. ਤਾਰਾ ਸਿੰਘ ਅਨਜਾਣ ਤੇ ਹੋਰ ਪਤਵੰਤੇ, ਰਾਮਗੜ੍ਹੀਆ ਨੂੰ ਉਹਨਾਂ ਦੀਆਂ ਮਹੱਤਵਪੂਰਨ ਪ੍ਰਾਪਤੀਆਂ ਕਰਕੇ ਸਨਮਾਨਿਤ ਕੀਤਾ ਗਿਆ। ਪਿਛਲੇ ਵਰ੍ਹਿਆਂ ਵਾਂਗ ਕੌਂਸਲ ਨੇ ਮਹਾਰਾਜਾ ਜੀ ਦਾ ਜਨਮਦਿਨ ਬੜੇ ਉਤਸ਼ਾਹ ਨਾਲ ਮਨਾਇਆ। ਉਹਨਾਂ ਦੀ ਯਾਦ ਵਿਚ ਕੀਤੇ ਗਏ ਧਾਰਮਿਕ, ਸਭਿਆਚਾਰਕ ਤੇ ਸਿੱਖ ਇਤਿਹਾਸ ਨਾਲ ਸੰਬੰਧਿਤ ਪ੍ਰੋਗਰਾਮ ਦਾ ਵਿਸ਼ੇਸ਼ ਹਿੱਸਾ ਮਹੱਤਵਪੂਰਨ ਰਾਮਗੜ੍ਹੀਆਂ ਦਾ ਸਨਮਾਨ ਸੀ। ਭਾਵੇਂ ਸਨਮਾਨਿਤ ਕੀਤੇ ਜਾਣ ਵਾਲੀਆਂ ਹਸਤੀਆਂ ਦਾ ਨਿਰਣਾ ਪਹਿਲਾ ਕੀਤਾ ਜਾ ਚੁੱਕਾ ਸੀ ਫਿਰ ਵੀ ਜਦ ਕੌਂਸਲ ਦੇ ਅਹੁਦੇਦਾਰਾਂ ਨੂੰ ਪਤਾ ਲੱਗਾ ਕਿ ਦਿੱਲੀ ਤੋਂ ਪ੍ਰਸਿੱਧ ਲੇਖਕ, ਪੱਤਰਕਾਰ, ਸਿੱਖਿਆ ਸ਼ਾਸਤਰੀ ਤੇ ਰਾਮਗੜ੍ਹੀਆਂ ਬੈਂਕ ਦੇ ਸਾਬਕਾ ਡਾਇਰੈਕਟਰ ਅਨਜਾਣ ਜੀ ਆਏ ਹੋਏ ਹਨ ਤਾਂ ਉਹਨਾਂ ਨੇ ਉਚੇਚੇ ਤੌਰ ਉੱਤੇ ਕੌਂਸਲ ਦੇ ਪ੍ਰੋਗਰਾਮ ਵਿਚ ਹਿੱਸਾ ਲੈਣ ਲਈ ਅਨਜਾਣ ਜੀ ਨੂੰ ਨਿਮੰਤ੍ਰਿਤ ਕੀਤਾ।

ਇਸ ਸ਼ਾਨਾਂਮੱਤੇ ਸਮਾਗਮ ਦਾ ਅਰੰਭ ਥੱਚਿਆਂ ਅਤੇ ਕੇ ਐਸ. ਭਮਰਾ ਰਾਹੀਂ ਸ਼ਬਦ ਗਾਇਨ ਨਾਲ ਹੋਇਆ। ਸ. ਗੁਰਬਖਸ਼ ਸਿੰਘ ਨੇ ਸੁਆਗਤੀ ਭਾਸ਼ਣ ਵਿਚ ਸਭ ਦੇ ਹੁੰਮ ਹੁੰਮਾ ਕੇ ਪਹੁੰਚਣ ਉੱਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ। ਸ. ਨਿਰਮਲ ਸਿੰਘ ਕੰਧਾਲਵੀ ਤੇ ਅਵਤਾਰ ਸਿੰਘ ਅਗਸ਼ੀ ਨੇ ਮਹਾਰਾਜਾ ਜੱਸਾ ਸਿੰਘ ਬਾਰੇ ਖੋਜ ਪੱਤਰ ਪੇਸ਼ ਕੀਤੇ। ਮਾਰਸ਼ਲ ਆਰਟਸ ਤੋਂ ਬਾਅਦ ਸਰਵ ਸ੍ਰੀ ਜਸਟਿਸ ਮੋਤਾ ਸਿੰਘ ਕਿਊ. ਸੀ ਯੂ. ਕੇ., ਅਵਤਾਰ ਸਿੰਘ ਭੁੱਲਰ ਅੰਮ੍ਰਿਤਸਰ, ਓਅੰਕਾਰ ਸਿੰਘ ਸੰਧੂ ਅੰਮ੍ਰਿਤਸਰ, ਡਾ. ਕਰਨੈਲ ਸਿੰਘ ਕਲਸੀ ਲੁਧਿਆਣਾ, ਸੰਤ ਤਾਰਾ ਸਿੰਘ ਅਨਜਾਣ, ਇਕਬਾਲ ਸਿੰਘ ਕੁੰਦੀ ਫਗਵਾੜਾ ਤੇ ਸੀਤਲ ਸਿੰਘ ਸਿਤਾਰਾ ਨੂੰ ਰਾਮਗੜ੍ਹੀਆ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ। ਸਨਮਾਨ ਦੇਣ ਲਈ ਕੌਂਸਲ ਦੇ ਜਨਰਲ ਸਕੱਤਰ ਸ. ਰਜਿੰਦਰ ਸਿੰਘ ਸੀਹਰਾ ਨੇ ਯੂ. ਕੇ. ਦੇ ਵੱਖ-ਵੱਖ ਰਾਮਗੜ੍ਹੀਆ ਗੁਰਦੁਆਰਿਆਂ ਦੇ ਅਹੁਦੇਦਾਰਾਂ ਤੇ ਨਾਮਧਾਰੀ ਸੰਗਤ ਦੇ ਪ੍ਰਤੀਨਿਧਤਾਂ ਨੂੰ ਸੱਦਿਆ।

ਭਾਵੇਂ ਇਹ ਸਮਾਗਮ ਯੂ. ਕੇ. ਦੀ ਰਾਮਗੜ੍ਹੀਆ ਕੌਂਸਲ ਵਲੋਂ ਸੀ ਪਰ ਕੌਂਸਲ ਦੇ ਪੀ. ਆਰ. ਓ. ਸ. ਲਛਮਣ ਸਿੰਘ ਭਮਰਾ ਤੇ ਹੋਰ ਅਹੁਦੇਦਾਰਾਂ ਦੀ ਮਿਹਨਤ ਨਾਲ ਇਹ ਸਮਾਗਮ ਅੰਤਰਰਾਸ਼ਟਰੀ ਹੋ ਨਿਬੜਿਆ। ਭਾਰਤ ਤੋਂ ਬਿਨਾ ਹੋਰ ਥਾਵਾਂ ਤੋਂ ਵੀ ਰਾਮਗੜ੍ਹੀਆ ਕੌਮ ਦੇ ਪ੍ਰਤੀਨਿਧਾਂ ਨੇ ਵੱਡੀ ਗਿਣਤੀ ਵਿਚ ਇਸ ਵਿਚ ਹਿੱਸਾ ਲੈ ਕੇ ਇਸ ਦੀ ਸ਼ਾਨ ਨੂੰ ਦੁਬਾਲਾ ਕੀਤਾ।

ਜਸਟਿਸ ਮੋਤਾ ਸਿੰਘ ਜੀ ਨੇ ਇਸ ਸਮੇਂ ਉਚੇਚੇ ਤੌਰ ਉੱਤੇ ਅਨਜਾਣ ਜੀ ਨਾਲ ਗੱਲਬਾਤ ਕਰਦੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਹਾਲ ਚਾਲ ਪੁੱਛਿਆ ਤੇ ਕਿਹਾ ਜਦੋਂ ਵੀ ਉਹ ਭਾਰਤ ਪਰਤਣ, ਉਹਨਾਂ ਵਲੋਂ ਉਚੇਚੇ ਤੌਰ ਉੱਤੇ ਸ੍ਰੀ ਸਤਿਗੁਰੂ ਜੀ ਪ੍ਰਤੀ ਸਤਿਕਾਰ ਭੇਟ ਕਰਨ। ਸਟੇਜ ਸਕੱਤਰ ਦੀ ਜ਼ੁੰਮੇਵਾਰੀ ਕੌਂਸਲ ਦੇ ਜਨਰਲ ਸਕੱਤਰ ਨੇ ਖੁਦ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਨਿਭਾਈ। ਅਖੀਰ ਵਿਚ ਖਾਲਸੇ ਦੀ ਚੜ੍ਹਤ (Rise of Khalsa) ਡਾਕੂਮੈਂਟਰੀ ਫਿਲਮ ਵਿਖਾਈ ਗਈ। ਗੁਰੂ ਕਾ ਲੰਗਰ ਅਤੁੱਟ ਵਰਤਿਆ।

—ਰਿਪੋਰਟ ਵਾਸਦੇਵ ਸਿੰਘ ਭਮਰਾ

—ਤਸਵੀਰਾਂ : ਜੁਗਿੰਦਰ ਸਿੰਘ ਭਮਰਾ

## ਫਕੀਰ ਚੰਦ ਤੁਲੀ ਨੂੰ ੨੧੦੦੦ ਦਾ ਇਨਾਮ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਬਵੰਜਾ ਕਵੀਆਂ 'ਚੋਂ ਸਿਰਮੌਰ ਕਵੀ ਭਾਈ ਸਾਹਿਬ ਭਾਈ ਨੰਦ ਲਾਲ ਜੀ ਗੋਯਾ ਦੀ ਮਿੱਠੀ ਯਾਦ ਨੂੰ ਸਮਰਪਿਤ, ਨੌਵੇਂ ਮਹਾਨ ਗੁਰਮਤ ਸਮਾਗਮ ਦੇ ਅੰਤਰਗਤ, ਸ੍ਰੀ ਗੁਰੂ ਸਿੰਘ ਸਭਾ, ਗ੍ਰੇਟਰ ਕੈਲਾਸ਼-੩, ਨਵੀਂ ਦਿੱਲੀ ਵਲੋਂ ਇਕ ਯਾਦਾਗਾਰੀ ਇਤਿਹਾਸਕ ਕਵੀ-ਦਰਬਾਰ, ੯ ਮਈ ੨੦੦੯ ਨੂੰ ਕਰਵਾਇਆ ਗਿਆ।

# ਪ੍ਰੋ. ਤਾਰਾ ਸਿੰਘ ਅਨਜਾਣ ਜੀ ਦਾ ਯੂ.ਕੇ ਵਿਚ ਸਨਮਾਨ ਤਸਵੀਰਾਂ ਵਿਚ



ਖਬਿਓਂ: ਸੰਤ ਵਾਸਦੇਵ ਸਿੰਘ ਭਮਰਾ; ਸ. ਅਰਜਨ ਸਿੰਘ ਜੱਸ; ਸ. ਗੁਣਵੰਤ ਸਿੰਘ ਮਠਾੜੂ; ਸ. ਗੁਰਬਖਸ਼ ਸਿੰਘ ਫਲੌਰਾ ਪ੍ਰਧਾਨ ਰਾਮਗੜ੍ਹੀਆ ਕੌਂਸਲ ਯੂ. ਕੇ, ਪ੍ਰਧਾਨ ਰਾਮਗੜ੍ਹੀਆ ਬੋਰਡ ਵੂਲਵਰਹੈਂਪਟਨ ਯੂ.ਕੇ, ਪ੍ਰੋ. ਤਾਰਾ ਸਿੰਘ ਅਨਜਾਣ; ਸ. ਗੁਰਨਾਮ ਸਿੰਘ ਭੋਗਲ ਟਰੱਸਟੀ ਰਾਮਗੜ੍ਹੀਆ ਸਭਾ ਵੂਲਵਰਹੈਂਪਟਨ; ਪ੍ਰਭਦਿਆਲ ਸਿੰਘ ਜੱਸ, ਸਟੇਜ ਸਕੱਤਰ ਰਾਮਗੜ੍ਹੀਆ ਬੋਰਡ ਵੂਲਵਰਹੈਂਪਟਨ; ਕੁਲਦੀਪ ਕੌਰ ਜੱਸ; ਸੁਰਜੀਤ ਸਿੰਘ ਨਿਓਤਾ; ਅਵਤਾਰ ਸਿੰਘ ਬਾਂਸਲ ਜਨਰਲ ਸਕੱਤਰ ਰਾਮਗੜ੍ਹੀਆ ਬੋਰਡ ਵੂਲਵਰਹੈਂਪਟਨ; ਸ. ਅਮਰੀਕ ਸਿੰਘ ਛੌਡਾ

ਖਬਿਓਂ-ਸ. ਲਛਮਣ ਸਿੰਘ ਭੰਮਰਾ, ਪੀ. ਆਰ. ਓ. ਰਾਮਗੜੀਆ ਕੌਸਲ; ਕੁਲਦੀਪ ਸਿੰਘ ਉਭੀ ਜਨਰਲ ਸਕੱਤਰ ਨਾਮਧਾਰੀ ਸਿੱਖ ਸੰਗਤ ਬਰਮਿੰਘਮ; ਕਮਲਜੀਤ ਸਿੰਘ ਚਾਨਾ; ਰਾਗੀ ਸੀਤਲ ਸਿੰਘ ਸਤਾਰਾ ਲੰਡਨ; ਸ. ਰਣਜੀਤ ਸਿੰਘ ਫਲੌਰਾ ਜਨਰਲ ਸਕੱਤਰ ਨਾਮਧਾਰੀ ਸਿੱਖ ਸੰਗਤ ਲੈਸਟਰ, ਸ. ਤਾਰਾ ਸਿੰਘ ਅਨਜਾਣ; ਸ. ਦਿਲਬਾਗ ਸਿੰਘ ਚਾਨਾ-ਸਾਬਕਾ ਪ੍ਰਧਾਨ ਰਾਮਗੜੀਆ ਸਭਾ ਸਾਊਥਾਲ-ਸ. ਮੋਤਾ ਸਿੰਘ ਰਿਟ. ਜੱਜ, ਸ. ਹਰਵਿੰਦਰ ਸਿੰਘ ਸਿਆਨ ਪ੍ਰਧਾਨ ਨਾਮਧਾਰੀ ਵਿਦਿਅਕ ਜੱਥਾ ਯੂ. ਕੇ।





ਜਸਟਿਸ (ਰਿਟਾ.) ਮੋਤਾ ਸਿੰਘ, ਅਨਜਾਣ ਜੀ ਨਾਲ ਸਤਿਗੁਰੂ ਜੀ ਦੀ ਸਿਹਤ ਬਾਰੇ ਪੁੱਛਦੇ ਹੋਏ।

ਭਾਈ ਸਾਹਿਬ ਜੀ ਦੀ ਅਨੂਠੀ ਜੀਵਨੀ ਨੂੰ ਕਾਵਿਕ ਛੋਹਾਂ ਦੇ ਕੇ ਪੇਸ਼ ਕਰਦੇ ਹੋਏ ਭਾਰਤਵਰਸ਼ ਦੇ ਅਲੱਗ ਅਲੱਗ ਕੋਨਿਆਂ ਤੋਂ ਪਧਾਰੇ ੧੮ ਪ੍ਰਸਿੱਧ ਪੰਥਕ-ਕਵੀਆਂ ਨੇ ਭਾਗ ਲਿਆ। ਦਿੱਲੀ ਦੀਆਂ ਪੰਜ ਵਿਦਵਾਨ ਤੇ ਪ੍ਰਤਿਸ਼ਠ ਹਸਤੀਆਂ ਨੇ ਜੱਜ ਸਾਹਿਬਾਨ ਦੀ ਭੂਮਿਕਾ ਬਾਖੂਬੀ ਨਿਭਾਈ, ਜਿਨ੍ਹਾਂ ਨੇ ੨੧੦੦੦ ਰੁਪਏ ਦਾ ਪਹਿਲਾ ਇਨਾਮ ਜਲੰਧਰ ਤੋਂ ਆਏ ਕਵੀ ਫ਼ਕੀਰ ਚੰਦ ਤੁਲੀ ਨੂੰ, ਅਤੇ ੧੫੦੦੦ ਰੁਪਏ ਦਾ ਦੂਜਾ ਇਨਾਮ ਦਿੱਲੀ ਦੇ ਪ੍ਰਸਿੱਧ ਕਵੀ ਅਮਰਜੀਤ ਸਿੰਘ ਅਮਰ ਨੂੰ, ਪ੍ਰਦਾਨ ਕਰਨ ਦਾ ਫ਼ੈਸਲਾ ਸੁਣਾਇਆ।

ਦੂਜੇ ਦਿਨ ੧੦ ਮਈ ਸ਼ਾਮ ਨੂੰ ਇਹਨਾਂ ਇਨਾਮ ਜੇਤੂ ਕਵੀਆਂ ਨੂੰ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਵਿਖੇ ਦੁਬਾਰਾ ਕਵਿਤਾਵਾਂ ਸੁਨਾਣ ਦਾ ਮਾਣ ਬਖਸ਼ਿਆ ਗਿਆ ਅਤੇ ਇਨਾਮਾਂ ਦੀ ਰਕਮ ਤੇ ਦੁਸ਼ਾਲਿਆਂ ਦੇ ਸਿਰੋਪਾਉ ਆਦਿ ਨਾਲ ਸਨਮਾਨ ਕੀਤਾ ਗਿਆ।

## ਕਵਿਤਾ ਕੇਂਦਰ (ਰਜਿ.), ਚੰਡੀਗੜ੍ਹ ਵੱਲੋਂ ਗੋਸ਼ਟੀ

ਆਜ਼ਾਦੀ ਬਾਅਦ ਵਿਭਿੰਨ ਜਾਤੀਆਂ ਨੂੰ ਵਿਸ਼ਵਾਸ਼ ਦਵਾਇਆਂ ਗਿਆ ਕਿ ਉਨ੍ਹਾਂ ਦੀ ਪਹਿਚਾਣ ਤੇ ਮਾਣ ਸਤਿਕਾਰ ਵਲ ਪੂਰਾ ਧਿਆਨ ਦਿੱਤਾ ਜਾਵੇਗਾ ਪਰ ੬੨ ਸਾਲਾਂ ਬਾਅਦ ਵੀ ਵਿਭਿੰਨ ਜਾਤੀਆਂ ਕੌਮੀ ਧਾਰਾ ਤੋਂ ਦੂਰ ਹਸ਼ੀਏ ਉਤੇ ਹਨ। ਉਨ੍ਹਾਂ ਆਪਣੀ ਪਹਿਚਾਣ ਬਣਾਉਣ ਲਈ ਸਮਾਜਿਕ, ਰਾਜਨੀਤਿਕ ਤੇ ਅਕਾਦਮਿਕ ਪੱਧਰ ਤੇ ਕੋਸ਼ਿਸਾਂ ਕੀਤੀਆਂ। ਪੁਸਤਕ ਗੌਆਰ ਰਾਜਪੂਤਾਂ- ਬਾਜ਼ੀਗਰਾਂ ਦਾ ਇਤਿਹਾਸ ਉਸ ਅਕਾਦਮਿਕ ਪਕੜ ਦੀ ਹੀ ਉਪਜ ਹੈ ਜੋ ਗੌਆਰ ਰਾਜਪੂਤਾਂ - ਬਾਜ਼ੀਗਰਾਂ ਦੀ ਸੰਪੂਰਨ ਜੀਵਨ ਗਾਥਾ ਬਿਆਨਦੀ, ਵਿਰਸੇ ਤੇ ਪੂਰਵਜਾਂ ਦੀਆਂ ਗੁਰੂ ਘਰ ਲਈ ਕੁਰਬਾਨੀਆਂ ਉਜਾਗਰ ਕਰਦੀ ਇਕ ਮਹੱਤਵਪੂਰਨ ਦਸਤਾਵੇਜ਼ ਹੈ। ਭਾਈ ਮਨੀ ਸਿੰਘ ਸਮੇਤ ਅਨੇਕਾਂ ਸਿੱਖ ਸਹੀਦਾਂ ਦਾ ਜ਼ਿਕਰ, ਮੁਗਲਾਂ ਨਾਲ ਲੜੀਆਂ ਅਨੇਕਾਂ ਲੜਾਈਆਂ, ਜੁੱਧ ਦੀ ਵਿਉਂਤ ਬੰਦੀ, ਲਾਸਾਨੀ ਕੁਰਬਾਨੀਆਂ ਤੇ ਵੀਰਤਾ ਦੀ ਗਾਥਾ ਇਸ ਪੁਸਤਕ ਵਿਚ ਦਰਜ ਹਨ। ਕਵਿਤਾ ਕੇਂਦਰ, ਚੰਡੀਗੜ੍ਹ ਦੀ ਮਾਸਿਕ ਇਕੱਤਰਤਾ 'ਚ ਇਹ ਸ਼ਬਦ ਪ੍ਰਧਾਨਗੀ ਭਾਸ਼ਨ ਦੌਰਾਨ ਡਾ. ਲਾਭ ਸਿੰਘ ਖੀਵਾ ਨੇ ਕਹੇ। ਉਨ੍ਹਾਂ ਨਾਲ ਮੰਚ ਤੇ ਡਾ. ਚਰਨਜੀਤ ਕੌਰ, ਇੰਦਰ ਸਿੰਘ ਵਲਜੋਤ, ਕਰਮ ਸਿੰਘ ਵਕੀਲ ਤੇ ਡਾ. ਬੀ ਕੇ ਪੰਨੂੰ ਪਰਵਾਜ਼ ਵੀ ਸ਼ਮੂਲ ਸਨ।

ਕਵਿਤਾ ਕੇਂਦਰ ਦੇ ਜਨਰਲ ਸਕੱਤਰ, ਕਰਮ ਸਿੰਘ ਵਕੀਲ ਨੇ ਹਾਜ਼ਰੀਨ ਲਈ ਸਵਾਗਤੀ ਸ਼ਬਦਾਂ ਕਹੇ ਤੇ ਇੰਦਰ ਸਿੰਘ ਵਲਜੋਤ ਦੀ ਜਾਣ ਪਹਿਚਾਣ ਕਰਾਉਂਦੇ ਕਿਹਾ ਵਲਜੋਤ ਦਾ ਜਨਮ ੧੩.੧੨.੧੯੪੮ ਵਿਖੇ ਮਾਤਾ ਕਰਤਾਰ ਕੌਰ ਤੇ ਬਾਪੂ ਬੱਗਾ ਸਿੰਘ ਦੇ ਘਰੀਂ ਕੋਟ ਬਾਦਲ ਖਾਂ, ਨੇੜੇ ਨੂਰ ਮਹਿਲ ਵਿਖੇ ਹੋਇਆ। ਉੱਚ ਵਿਦਿਆ ਲੈ ਕੇ ਉਨ੍ਹਾਂ ਬੈਂਕ ਆਫ ਇੰਡੀਆ 'ਚ ਵਧੀਕ ਮੈਨੇਜਰ ਵੱਜੋਂ ਸੇਵਾ ਨਿਭਾਈ। ਸਿੱਖ ਇਤਿਹਾਸ ਪੜ੍ਹਨ ਦੇ ਸ਼ੌਕ ਕਾਰਨ ਉਨ੍ਹੇਂ ਆਪਣਾ ਪਿਛੋਕੜ ਘੋਖਿਆ ਤੇ ਸਾਹਿਤ ਸਿਰਜਣਾ ਸ਼ੁਰੂ ਕਰਕੇ ਖੋਜ ਪੁਸਤਕ 'ਗੌਆਰ ਰਾਜਪੂਤਾਂ - ਬਾਜ਼ੀਗਰਾਂ ਦਾ ਇਤਿਹਾਸ' ਤਿਆਰ ਕੀਤੀ। ਇਸ ਕਿਤਾਬ ਵਿਚ ਸਿੱਖ ਜਗਤ ਦੇ ਮਹਾਨ ਸ਼ਹੀਦਾਂ ਭਾਈ ਮਨੀ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਦਿਆਲਾ ਜੀ, ਭਾਈ ਲੱਖੀ ਸ਼ਾਹ ਵਣਜਾਰਾ ਸਮੇਤ ਅਨੇਕਾਂ ਸ਼ਹੀਦਾਂ ਦੀ ਗੁਰੂ ਘਰ ਲਈ ਸੇਵਾ, ਸਮਰਪਣ ਤੇ ਕੁਰਬਾਨੀਆਂ ਦਾ ਭਰਪੂਰ ਜ਼ਿਕਰ ਹੈ।

ਇੰਦਰ ਸਿੰਘ ਵਲਜੋਤ ਦੀ ਲਿਖੀ ਅਤੇ ਕਰਮ ਸਿੰਘ ਵਕੀਲ ਦੀ ਸੰਪਦਿਤ ੧੬ ਲੇਖਾਂ ੩੧ ਫੋਟੋਆਂ ਤੇ ੩੯ ਸਕੈਚਾਂ ਵਾਲੀ ੧੬੨ ਪੰਨਿਆਂ ਦੀ ਖੋਜ ਪੁਸਤਕ 'ਗੌਆਰ ਰਾਜਪੂਤਾਂ - ਬਾਜ਼ੀਗਰਾਂ ਦਾ ਇਤਿਹਾਸ ' ਦਾ ਡਾ. ਲਾਭ ਸਿੰਘ ਖੀਵਾ, ਡਾ. ਚਰਨਜੀਤ ਕੌਰ ਅਤੇ ਡਾ. ਬੀ. ਕੇ. ਪੰਨੂੰ ਪਰਵਾਜ਼ ਨੇ ਵਿਮੋਚਨ ਕੀਤਾ। ਇਸ ਮੌਕੇ ਕਵਿਤਾ ਕੇਂਦਰ ਵੱਲੋਂ ਇੰਦਰ ਸਿੰਘ ਵਲਜੋਤ ਨੂੰ ਸਨਮਾਨ ਚਿੰਨ੍ਹ, ਪੁਸਤਕਾਂ ਦਾ ਸੈਟ ਅਤੇ ਬੁੱਕੇ ਭੇਂਟ ਕਰਕੇ ਸਨਮਾਨਿਤ ਵੀ ਕੀਤਾ।

ਗੋਸ਼ਟੀ ਦੌਰਾਨ ਡਾ. ਚਰਨਜੀਤ ਕੌਰ ਨੇ ਕਿਹਾ ਲੋਕ ਸਾਹਿਤ ਇਕੱਤਰ ਕਰਨਾ, ਸਾਂਭਣਾ ਤੇ ਪ੍ਰਕਾਸ਼ਿਤ ਕਰਨਾ ਮੁਸ਼ਕਲ ਕੰਮ ਹੈ ਜੋ ਕਰਮ ਸਿੰਘ ਵਕੀਲ ਤੇ ਇੰਦਰ ਸਿੰਘ ਵਲਜੋਤ ਦੀ ਜੋੜੀ ਸਫਲਤਾ ਨਾਲ ਕੀਤਾ ਹੈ ਜੋ ਲੋਕ ਸਾਹਿਤ ਦੇ ਖੇਤਰ ਵਿਚ ਨਵਾਂ ਮੀਲ ਪੱਥਰ ਸਾਬਤ ਹੋਵੇਗਾ। ਗੌਆਰ ਰਾਜਪੂਤਾਂ - ਬਾਜ਼ੀਗਰਾਂ ਦਾ ਇਤਿਹਾਸ ਲਿਖਣਾ ਮਿੱਟੀ ਛਾਣਕੇ ਸੋਨਾ ਪ੍ਰਾਪਤ ਕਰਨ ਬਰਾਬਰ ਹੈ ਕਿਉਂਕਿ ਇਹ ਪੂਰੀ ਵਿਕਸਤ ਬਰਾਦਰੀ ਅਤੇ ਸਮਾਜ ਨੂੰ ਸਫਲਤਾ ਨਾਲ ਸ਼ਬਦਾਂ 'ਚ ਚਿੱਤਰਦੀ ਹੈ ਜਿਸ ਤੋਂ ਨੌਜਵਾਨ ਪੀੜ੍ਹੀ, ਖੋਜੀ ਤੇ ਵਿਦਵਾਨ ਪਾਠਕ ਲਾਹਾ ਲੈਣਗੇ।

ਬਹਿਸ ਦੌਰਾਨ ਦੂਜੇ ਬੁਲਾਰੇ ਡਾ. ਦਰਸ਼ਨ ਸਿੰਘ ਨੇ ਕਿਹਾ ਗੌਆਰ ਰਾਜਪੂਤਾਂ ਬਾਰੇ ਇਹ ਪਲੇਠੀ ਪੁਸਤਕ ਹੈ ਜੋ ਜਨਮ ਤੋਂ ਮੌਤ ਤੱਕ ਦੀਆਂ ਰਸਮਾਂ, ਨਿਆਂ ਪ੍ਰਣਾਲੀ, ਬੋਲੀ, ਤਿਉਹਾਰਾਂ ਤੇ ਬਰਾਦਰੀ ਦੇ ਪੂਰਵਜਾਂ ਵੱਲੋਂ ਸਿੱਖ ਇਤਿਹਾਸ

ਵਿਚ ਪਾਏ ਯੋਗਦਾਨ ਬਾਰੇ ਭਰਪੂਰ ਜਾਣਕਾਰੀ ਦਿੰਦੀ ਹੈ। ਦੰਤ ਕਥਾਵਾਂ ਦੇ ਨਾਲ-ਨਾਲ ੩੪ ਪੁਸਤਕਾਂ ਵਿਚੋਂ ਸਬੂਤ/ਮਿਸਾਲਾਂ ਦੇ ਕੇ ਬਰਾਦਰੀ ਬਾਰੇ ਤਰਕ ਨਾਲ ਗੱਲ ਕੀਤੀ ਹੈ ਜਿਸ ਲਈ ਵਕੀਲ ਤੇ ਵਲਜੋਤ ਨੂੰ ਮੁਬਾਰਕਬਾਦ ਹੋਵੇ।

ਤੀਜੇ ਬੁਲਾਰੇ ਗੁਰਨਾਮ ਕੰਵਰ ਨੇ ਕਿਹਾ ਵਲਜੋਤ ਲੇਖਕ ਤੇ ਵਕੀਲ ਸੰਪਾਦਕ ਦੀ ਟੀਮ ਨੇ ਸਫਲਤਾ ਨਾਲ ਗੌਆਰ ਰਾਜਪੂਤਾਂ - ਬਾਜ਼ੀਗਰਾਂ ਦੇ ਦਲੇਰਾਨਾ ਤੇ ਕੁਰਬਾਨੀਆਂ ਭਰੇ ਸੁਨਿਹਰੇ ਅਤੀਤ ਦੇ ਖਜ਼ਾਨੇ ਨੂੰ ਸਾਡੇ ਸਾਹਮਣੇ ਪੇਸ਼ ਕੀਤਾ ਹੈ ਜੋ ਸਰਾਹੁਣਯੋਗ ਖੋਜ ਕੰਮ ਹੈ ਜੋ ਵਿਰਸਾ ਸਾਂਭਣ ਅਤੇ ਅਪਣਾਈ ਰੱਖਣ ਕਈ ਜੋਸ਼ ਦੀ ਲਾਟ ਮਾਨਵਤਾ ਵਿਚ ਜਗਾਉਂਦਾ ਹੈ।

ਚੌਥੇ ਬੁਲਾਰੇ ਬਾਬੂ ਸਿੰਘ ਜੰਡਿਆਲਾ, ਸੂਬਾ ਪ੍ਰਧਾਨ, ਪੰਜਾਬ ਪ੍ਰਦੇਸ ਵਿਮੁਕਤ ਜਨ ਜਾਤੀਆਂ ਫੈਡਰੇਸ਼ਨ ਨੇ ਕਿਹਾ ਗੌਆਰ ਰਾਜਪੂਤਾਂ ਵਾਂਗ ਹੋਰ ਬਰਾਦੀਆਂ ਬਾਰੇ ਵੀ ਖੋਜ ਹੋਵੇ ਤੇ ਲੋਕਾਂ ਅਮੀਰ ਵਿਰਸੇ ਬਾਰੇ ਪਤਾ ਲੱਗੇ ਤਾਂ ਚੰਗਾ ਹੈ।

ਪੰਜਵੇਂ ਬੁਲਾਰੇ ਜਗੀਰ ਸਿੰਘ ਐਸ.ਪੀ.(ਜੇਲ) ਨੇ ਗੌਆਰ ਬਰਾਦਰੀ ਦੇ ਪਿਛੋਕੜ ਉਤੇ ਝਾਤ ਪਵਾ ਕੇ ਇਸ ਦੇ ਅਮੀਰ ਵਿਰਸੇ ਉਤੇ ਅਣਥੱਕ ਮਿਹਨਤ ਕਰਕੇ ਕਿਤਾਬ ਲਿਖਣ ਲਈ ਵਕੀਲ ਤੇ ਵਲਜੋਤ ਜੋੜੀ ਦੇ ਕੰਮ ਨੂੰ ਸਰਾਹਿਆ। ਉਨ੍ਹਾਂ ਕਿਹਾ ਇਸ ਵਡਮੁਲੀ ਕਿਤਾਬ ਦਾ ਨੋਟਿਸ ਯੂਨੀਵਰਸਿਟੀਆਂ ਤੇ ਪੰਜਾਬ ਸਰਕਾਰ ਨੂੰ ਲੈਣਾ ਚਾਹੀਦਾ ਹੈ।

ਲੇਖਕ ਇੰਦਰ ਸਿੰਘ ਵਲਜੋਤ ਤੇ ਸੰਪਾਦਕ ਕਰਮ ਸਿੰਘ ਵਕੀਲ ਨੇ ਵਿਦਵਾਨਾਂ ਦੇ ਵਿਚਾਰਾਂ ਦਾ ਸਵਾਗਤ ਤੇ ਧੰਨਵਾਦ ਕੀਤਾ। ਵਕੀਲ ਨੇ ਕੌਮੀ ਧਾਰਾ ਤੋਂ ਦੂਰ ਬਰਾਦਰੀਆਂ ਬਾਰੇ ਹੋਰ ਲਿਖਣ ਦਾ ਸੁਝਾਅ ਮੰਨਣ ਦਾ ਵਾਅਦਾ ਕੀਤਾ।

ਕਵਿਤਾ ਕੇਂਦਰ ਵੱਲੋਂ ਮੁਸ਼ਾਇਰੇ ਦੌਰਾਨ ਅਜੀਤ ਸਿੰਘ ਮਠਾਰੂ, ਦੇਵੀ ਦਿਆਲ ਸੈਣੀ, ਜੋਗਿੰਦਰ ਸਿੰਘ, ਸਵਰਨਜੀਤ ਸਿੰਘ, ਮਲਕੀਅਤ ਬਸਰਾ, ਨਰਿੰਦਰ ਨਾਜ਼, ਸਤਬੀਰ ਕੌਰ, ਖੁਸ਼ਹਾਲ ਸਿੰਘ ਨਾਗਾ, ਜੀ. ਐਮ. ਸਿੰਘ, ਅਜੀਤ ਸਿੰਘ ਸੰਧ, ਪਰਮਜੀਤ ਪਰਮ, ਗੌਰਾ ਹੁਸ਼ਿਆਰਪੁਰੀ, ਕਸ਼ਮੀਰ ਕੌਰ ਸੰਧੂ, ਮਲਕੀਤ ਸਿੰਘ ਨਾਗਰਾ, ਰਤਨ ਬਾਬਕਵਾਲਾ, ਅਮਰਜੀਤ ਕੌਰ, ਤੇਜਪਾਲ ਸਿੰਘ ਚਾਵਲਾ, ਜੋਗਿੰਦਰ ਸਿੰਘ ਜੋਗੀ ਤਲਵੰਡੀਮਾਲਾ, ਬਲਜਿੰਦਰ ਸਿੰਘ, ਕੇਵਲ ਕ੍ਰਿਸ਼ਨ ਕਿਸ਼ਨਪੁਰੀ, ਰਾਜ ਕੁਮਾਰ ਸੀਹੋਵਾਲੀਆ, ਜਸਵੀਰ ਸਿੰਘ, ਬਾਬੂ ਲਾਲ ਕਪੂਰ, ਆ. ਕੇ. ਭਗਤ, ਹਰਸਿਮਰਨ ਕੌਰ, ਭਗਤ ਰਾਮ ਰੰਗਾੜਾ ਆਦਿ ਸ਼ਾਇਰਾਂ ਕਵਿਤਾਵਾਂ, ਗ਼ਜ਼ਲਾਂ, ਗੀਤ, ਅਤੇ ਨਜ਼ਮਾਂ ਦੀ ਛਹਿਬਰ ਲਾਈ ਜਿਸ ਨੂੰ ਦਰਸ਼ਕਾਂ ਤਾੜੀਆਂ ਨਾਲ ਸਰਾਹਿਆ।

ਡਾ. ਬੀ. ਕੇ. ਪੰਨੂੰ ਪਰਵਾਜ਼, ਪ੍ਰਧਾਨ ਨੇ ਵਿਸ਼ੇਸ਼ ਤੌਰ ਤੇ ਪ੍ਰਧਾਨਗੀ ਮੰਡਲ, ਪੇਪਰ ਲੇਖਕ, ਬੁਲਾਰੇ ਤੇ ਹਾਜ਼ਰੀਨ ਦਾ ਸਮਾਗਮ ਨੂੰ ਸਫਲ ਬਣਾਉਣ ਲਈ ਧੰਨਵਾਦ ਕੀਤਾ। ਮੰਚ ਸੰਚਾਲਨ ਕਰਮ ਸਿੰਘ ਵਕੀਲ ਨੇ ਬਾਖੂਬੀ ਕੀਤਾ।

## ਕੁੱਲੀ ਮਜ਼ਦੂਰ ਦੇ ਬੱਚੇ ਬਣੇ ਆਈ. ਏ. ਐਸ. ਅਫਸਰ

ਮੁੰਬਈ–ਕੁਲੀ ਦਾ ਲੜਕਾ ਹੁਣ ਇਕ ਆਈ. ਏ. ਐਸ ਅਫਸਰ ਬਣ ਗਿਆ ਹੈ। ਨਾਸਿਕ ਦੇ ਮਖਮਲਾਬਾਦ ਰੋਡ ਇਲਾਕੇ ਦਾ ਸੰਜੇ ਅਖਾੜੇ ਅਜ ਆਪਣੀ ਮਿਹਨਤ ਅਤੇ ਲਗਨ ਦੇ ਬਲਬੂਤੇ ਆਪਣੀ ਕਿਸਮਤ ਬਦਲਨ ਵਿਚ ਕਾਮਯਾਬ ਹੋ ਸਕਿਆ ਹੈ। ਬੀੜੀਆਂ ਬਣਾਉਣ ਦੇ ਕਾਰਖਾਨੇ ਵਿਚ ਕੰਮ ਕਰਨੇ ਵਾਲੀ ਸੰਜੇ ਦੀ ਮਾਂ ਨੇ ਦੱਸਿਆ ਕਿ ਬਚਪਨ ਵਿਚ ਉਸਨੂੰ ਢਿੱਡ ਭਰ ਕੇ ਰੋਟੀ ਭੀ ਨਹੀਂ ਮਿਲਦੀ ਸੀ।

*(ਭਾਸਕਰ)*

*'ਮਮਤਾ' ਦਾ ਇਕ ਚਿਹਰਾ ਇਹ ਵੀ*

## 'ਮਮਤਾ ਬੈਨਰਜੀ' ਨੇ ਕੀਤੀ ਚੌਕ 'ਚ ਡਿੱਗੇ ਮੋਟਰ ਸਾਈਕਲ ਸਵਾਰ ਦੀ ਮਦਦ

ਦਿੱਲੀ ਦੇ ਭੀੜ-ਭਾੜ ਵਾਲੇ ਵਿਜੇ ਚੌਂਕ ਵਿਚ ਤੇਜ਼ ਰਫ਼ਤਾਰ ਕਾਰ ਦੀ ਟੱਕਰ ਦਾ ਸ਼ਿਕਾਰ ਬਣੇ ਮੋਟਰ ਸਾਈਕਲ ਸਵਾਰ ਲਈ ਉਸ ਸਮੇਂ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਸ ਨੂੰ ਜ਼ਖਮੀ ਹਾਲਤ ਵਿਚ ਮਦਦ ਦੇਣ ਵਾਲੀ ਔਰਤ ਹੋਰ ਕੋਈ ਨਹੀਂ ਬਲਕਿ ਰੇਲ ਮੰਤਰੀ ਮਮਤਾ ਬੈਨਰਜੀ ਸੀ। ਮਮਤਾ ਨੇ ਤੁਰੰਤ ਆਪਣੇ ਸਟਾਫ਼ ਨੂੰ ਜ਼ਖਮੀ ਲਈ ਪਾਣੀ ਦਾ ਪ੍ਰਬੰਧ ਕਰਨ ਲਈ ਆਖਿਆ। ਸੜਕ ਦੇ ਕਿਨਾਰੇ 'ਤੇ ਲਿਜਾ ਕੇ ਮਮਤਾ ਨੇ ਮੋਟਰ ਸਾਈਕਲ ਸਵਾਰ ਤੋਂ ਉਸ ਦੇ ਠੀਕ-ਠਾਕ ਹੋਣ ਬਾਰੇ ਪੁਛਿਆ। ਰਵਾਇਤੀ ਸੂਤੀ ਸਾੜ੍ਹੀ ਪਹਿਨੀ ਮਮਤਾ ਬੈਨਰਜੀ ਨੇ ਆਪਣੀ ਕਾਰ ਵਿਚੋਂ ਮੁਢਲੀ ਸਹਾਇਤਾ ਦਾ ਬਕਸਾ ਕੱਢ ਕੇ ਮੋਟਰ ਸਾਈਕਲ ਸਵਾਰ ਦੇ ਜ਼ਖ਼ਮਾਂ 'ਤੇ ਮੱਲ੍ਹਮ ਪੱਟੀ ਕੀਤੀ; ਪਰ ਜਿਉਂ ਹੀ ਮੀਡੀਆ ਵਾਲੇ ਇਕੱਠੇ ਹੋਣੇ ਸ਼ੁਰੂ ਹੋਏ ਤਾਂ ਮਮਤਾ 'ਦੀਦੀ' ਉਥੋਂ ਚਲੀ ਗਈ। ਇਥੋਂ ਤੱਕ ਕਿ ਉਨ੍ਹਾਂ ਦੀ ਕਾਰ ਵੀ ਨੋ-ਪਾਰਕਿੰਗ ਜ਼ੋਨ ਵਿਚ ਖੜ੍ਹੀ ਸੀ ਅਤੇ ਪੁਲਿਸ ਮੁਲਾਜ਼ਮ ਉਨ੍ਹਾਂ ਦਾ ਚਲਾਨ ਕੱਟ ਸਕਦੇ ਸਨ।

(ਰੋਜ਼ਾਨਾ ਸਪੋਕਸਮੈਨ)

## ਆਈ.ਪੀ.ਐਲ. ਅਤੇ ਚੋਣਾਂ ਉਤੇ ਇਕ ਹਜ਼ਾਰ ਕਰੋੜ ਰੁਪੈ ਦਾ ਸੱਟਾ

ਇੰਦੌਰ (ਭਾਸਕਰ ਨੈੱਟਵਰਕ)—ਚੋਣਾ ਅਤੇ ਕ੍ਰਿਕਟ ਉਤੇ ਦੇਸ਼ ਵਿਚ ਕਰੀਬ ੧,੦੦੦ ਕਰੋੜ ਰੁਪੈ ਦਾ ਸੱਟਾ ਖੇਲ੍ਹਿਆ ਗਿਆ। ਇਸ ਵਿੱਚੋਂ ਲਗਭਗ ੩੦੦ ਕਰੋੜ ਰੁਪੈ ਤਾਂ ਸਿਰਫ ਇੰਦੌਰ ਵਿਚ ਹੀ ਦਾਅ ਤੇ ਲੱਗੇ ਹੋਏ ਸਨ। ਸਮਝਿਆ ਜਾਂਦਾ ਹੈ ਕਿ ਮੁੰਬਈ ਤੇ ਅਹਿਮਦਾਬਾਦ ਤੋਂ ਬਾਅਦ ਇੰਦੌਰ ਦੇਸ਼ ਦੀ ਤੀਜੀ ਵੱਡੀ ਸੱਟਾ ਮੰਡੀ ਬਣ ਗਿਆ ਹੈ।

ਸੱਟੇ ਦੇ ਮਾਮਲੇ ਵਿਚ ਕ੍ਰਿਕਟ ਨੇ ਚੋਣਾਂ ਨੂੰ ਪਿੱਛੇ ਛੱਡ ਦਿੱਤਾ ਹੈ। ਇੰਦੌਰ ਵਿਚ ੧੫ ਤੋਂ ਜ਼ਿਆਦਾ ਬੜੇ ਬੁੱਕੀ ਅਤੇ ਇਸ ਨਾਲ ਜੁੜੇ ੧੦੦ ਲੋਕ ਇਹਨੀਂ ਦਿਨੀਂ ਆਈ.ਪੀ. ਐਲ. ਦੇ ਹਰ ਮੈਚ ਉਤੇ ਤਕੜੇ ਦਾਅ ਖੇਦ ਰਹੇ ਹਨ। ਸੱਟਾ ਬਾਜ਼ਾਰ ਵਿਚ ਦਖਲ ਰੱਖਣ ਵਾਲਿਆਂ ਦੇ ਮੁਤਾਬਿਕ, ਹਰ ਗੇਂਦ ਉਤੇ ਦਾਅ ਲਗਾਇਆ ਜਾਂਦਾ ਰਿਹਾ ਹੈ।

ਸੈਲਫੋਨ ਦੀ ਮਾਰਫਤ ਇਕ-ਇਕ ਬੁੱਕੀ ੧੦-੧੦ ਲੋਕਾਂ ਦੀ ਟੀਮ ਦੇ ਨਾਲ ਸੱਟਾ ਖੇਲ੍ਹ ਰਿਹਾ ਹੈ। ਪਰੰਪਰਾਗਤ ਥਾਵਾਂ ਤੋਂ ਪਾਸ਼ ਕਲੋਨੀਆਂ ਤਕ ਸੱਟਾ ਚਲਾਉਣ ਵਾਲੇ ਸਟੋਰੀਆਂ ਨੇ ਆਪਣੀਆਂ ਤਾਰਾਂ ਅਹਿਮਦਾਬਾਦ ਅਤੇ ਮੁੰਬਈ ਨਾਲ ਭੀ ਜੋੜ ਰੱਖੀਆਂ ਹਨ। ਜਿਸ ਨਾਲ ਉਹ ਵੱਡੇ ਸੌਦਿਆਂ ਨੂੰ ਇਨ੍ਹਾਂ ਥਾਵਾਂ ਵਲ ਨੂੰ ਵਧਾ ਦਿੰਦੇ ਹਨ।

ਚੋਣਾਂ ਉਤੇ ਵੀ ਬੜੇ ਦਾਅ— ਸੱਟਾ ਬਾਜ਼ਾਰ ਫਿਲਹਾਲ ਕਾਂਗਰਸ ਨੂੰ ਸਭ ਤੋਂ ਵੱਡੀ ਪਾਰਟੀ ਦੇ ਰੂਪ ਵਿਚ ਦੇਖ ਰਿਹਾ ਸੀ। ਸਟੋਰੀਆਂ ਦੇ ਮੁਤਾਬਿਕ ਕਾਂਗਰਸ ਨੂੰ ੧੪੦ ਤੋਂ ੧੪੫ ਸੀਟਾਂ ਆਰਾਮ ਨਾਲ ਮਿਲ ਸਕਦੀਆਂ ਸਨ। ਕਾਂਗਰਸ ਦੀ ੧੫੦ ਸੀਟਾਂ ਨੂੰ ਸਟੋਰੀਆਂ ਨੇ ਹਾਈ ਰਿਸਕ ਦੀ ਸ਼੍ਰੇਣੀ ਵਿਚ ਰਖਿਆ ਸੀ। ਭਾਜਪਾ ਨੂੰ ਸਟੋਰੀਏ ੧੨੫ ਤੋਂ ੧੩੦ ਸੀਟਾਂ ਆਸਾਨੀ ਨਾਲ ਦੇ ਰਹੇ ਸਨ। ਪਰ ਇਸ ਤੋਂ ਜ਼ਿਆਦਾ ਸੀਟਾਂ ਨੂੰ ਲੈ ਕੇ ਕੋਈ ਭਾਅ ਨਹੀਂ ਖੋਲ੍ਹੇ ਗਏ ਸਨ।

## ਸੜਕਾਂ ਤੇ ਭੀਖ ਮੰਗ ਰਿਹਾ ਕੁਮਾਰ ਗੰਧਰਭ ਦਾ ਪੁੱਤਰ

ਭੋਪਾਲ—ਰਾਜਧਾਨੀ ਵਿਚ ਸ਼ਾਸਤਰੀ ਨਗਰ ਦਾ ਸਾਈਂ ਬਾਬਾ ਮੰਦਿਰ ਅਤੇ ਜਵਾਹਰ ਚੌਕ ਸਥਿਤ ਦੇਸੀ ਸ਼ਰਾਬ ਦੀ ਦੁਕਾਨ ਦਾ ਅਹਾਤਾ ਇਹਨੀਂ ਦਿਨੀਂ ਸ਼ਾਸਤਰੀ ਸੰਗੀਤ ਦੇ ਮਹਾਨ ਕਲਾਕਾਰ ਸਵਰਗੀ ਕੁਮਾਰ ਗੰਧਰਵ ਦੇ ਪੁੱਤਰ ਮੁਕੁਲ, ਸ਼ਿਵ ਪੁਤਰਾ ਦੇ ਜੀਵਨ ਦਾ ਅਹਿਮ ਪੜਾਅ ਬਣ ਗਿਆ ਹੈ। ਪੁਰਾਣੀ ਹੋ ਚੁਕੀ ਨੀਲੇ ਅਤੇ ਸਫੇਦ ਚੈਕ ਦੀ ਅੱਧੀ ਬਾਂਹ ਵਾਲੀ ਕਮੀਜ਼, ਗਹਿਰੇ ਨੀਲੇ ਰੰਗ ਦੀ ਪੈਂਟ ਅਤੇ ਪੈਰਾਂ ਵਿਚ ਚੱਪਲ ਪਾਈ ਮੁਕੁਲ ਸ਼ਿਵਪੁਤਰਾ ਮੰਦਿਰ ਵਿਚ ਆਉਣ-ਜਾਣ ਵਾਲੇ ਹਰ ਬੰਦੇ ਤੋਂ ਸਿਰਫ ਦੋ ਰੁਪਏ ਮੰਗਦਾ ਹੈ।

ਜੇਬ ਵਿਚ ਦਸ-ਵੀਹ ਰੁਪੈ ਇਕੱਠੇ ਹੁੰਦੇ ਹੀ ਉਹ ਜਵਾਹਰ ਚੌਕ ਡਿਪੂ ਦੇ ਲਾਗੇ ਸ਼ਰਾਬ ਦੇ ਅਹਾਤੇ ਵਲ ਨੂੰ ਮੂੰਹ ਕਰ ਲੈਂਦਾ ਹਨ। ਸ਼ਾਸਤਰੀ ਸੰਗੀਤ ਦੀ ਦੁਨੀਆਂ ਵਿਚ ਆਪਣੇ ਪਿਤਾ ਦੀ ਵਿਰਾਸਤ ਨੂੰ ਨਾਲ ਲੈ ਕੇ ਖਯਾਲ ਗਾਇਕੀ ਵਿਚ ਆਪਣਾ ਖਾਸ ਮੁਕਾਮ ਬਣਾਉਣ ਵਾਲੇ ਮੁਕੁਲ ਦੀ ਤਰਸਯੋਗ ਹਾਲਤ ਦਾ ਅੰਦਾਜ਼ਾ ਇਸ ਗੱਲ ਤੋਂ ਲਗਾਇਆ ਜਾ ਸਕਦਾ ਹੈ ਕਿ ਰੋਟੀ ਖਾਣ ਬਾਰੇ ਪੁੱਛਣ ਉਤੇ ਉਹ ਨਸ਼ਿਆਈ ਅੱਖਾਂ ਨਾਲ ਕਹਿੰਦਾ ਹੈ, ਨਹੀਂ ਖਾਣਾ, ਨਹੀਂ ਖਾਣਾ.... ਕਿਤੇ ਸੁਲਾ ਦਿਓ ਮੈਨੂੰ... ਮੈਂ ਸੌਣਾ ਚਾਹੁੰਦਾ ਹਾਂ।

ਉਹ ਭੂਪਾਲ ਵਿਚ ਰਹਿਣ ਵਾਲੇ ਆਪਣੇ ਕਿਸੇ ਵਾਕਿਫ਼ ਦੇ ਕੋਲ ਜਾਣਾ ਨਹੀਂ ਚਾਹੁੰਦਾ।

*(ਭਾਸਕਰ )*

## ਜਨਮ ਦੇ ਕੁਝ ਮਿੰਟਾਂ ਬਾਅਦ ਹੀ ਬੱਚਾ ਬੋਲਣ ਲੱਗ ਪਿਆ !

ਮਾਸਕੋ— ਬੱਚੇ ਦੇ ਮੂੰਹ ਤੋਂ ਮਾ-ਪਾਪਾ ਸੁਣਨ ਲਈ ਮਾਂ-ਬਾਪ ਮਹੀਨਿਆਂ-ਬੱਧੀ ਇੰਤਜ਼ਾਰ ਕਰਦੇ ਹਨ। ਮਾਂ-ਬਾਪ ਲਈ ਬੱਚੇ ਦੇ ਜਨਮ ਤੋਂ ਬਾਅਦ ਇਹ ਸਭ ਤੋਂ ਸੁਖਦਾਈ ਅਨੁਭਵ ਹੁੰਦਾ ਹੈ। ਪਰ ਇਥੇ ਇਕ ਨਵਜੰਮੇ ਬੱਚੇ ਨੇ ਕੁਝ ਹੀ ਮਿੰਟਾਂ ਬਾਅਦ ਬੋਲਣਾ ਸ਼ੁਰੂ ਕਰਕੇ ਸਭ ਨੂੰ ਹੈਰਾਨੀ ਵਿਚ ਪਾ ਦਿੱਤਾ। ਸਟੀਫਨ ਨਾਮੀਂ ਇਸ ਬੱਚੇ ਦੇ ਮਾਤਾ ਪਿਤਾ ਲਈ ਇਹ ਸੁਖਦਾਈ ਅਨੁਭਵ ਹੋਣ ਦੇ ਨਾਲ ਹੀ ਹੈਰਾਨੀਜਨਕ ਭੀ ਸੀ। ਡਾਕਟਰਾਂ ਦੇ ਕਹਿਣ ਮੁਤਾਬਿਕ ਇਹ ਕਿਸੇ ਚਮਤਕਾਰ ਤੋਂ ਘੱਟ ਨਹੀਂ।

ਇਕ ਵੈੱਬਸਾਈਟ ਦੇ ਮੁਤਾਬਿਕ ਬੱਚੇ ਨੇ ਸਭ ਤੋਂ ਪਹਿਲਾਂ 'ਪਾਪਾ' ਕਿਹਾ। ਇਸ ਤੋਂ ਕੁਝ ਹੀ ਮਿੰਟ ਬਾਅਦ ਸਟੀਫਨ ਨੇ 'ਮਾਂ' ਕਿਹਾ। ਜਨਮ ਤੋਂ ਅਗਲੇ ਦਿਨ ਮਾਂ ਆਪਣੇ ਬੱਚੇ ਨੂੰ ਪੁਚਕਾਰਦੀ ਹੋਈ ਕਹਿ ਰਹੀ ਸੀ ਕਿ ਜਲਦੀ ਹੀ ਪਾਪਾ ਉਸਨੂੰ ਦੇਖਣ ਲਈ ਆਉਣ ਵਾਲੇ ਹਨ। ਤਾਂ ਬੱਚਾ ਅੱਗਿਓਂ ਬੋਲਿਆ -ਕੌਣ... ਪਾਪਾ!

ਸਟੀਫਨ ਦੀ ਮਾਂ ਲੀਸਾ ਬਾਜਹੇਵਾ ਮਸੀਂ ੧੭ ਸਾਲ ਦੀ ਹੈ।

Registered No. PB 0016 (2009-2011) **WARIAM** Ladowali Road, Jalandhar- 144001
Regd. RNI No. 26453/75 **July 2009**



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਂਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289